# ਪੰਜਾਬ ਗਵਰਨਮੈਂਟ ਦਾ ਧੰਨਬਾਦ !

ਸਰਕਾਰ ਵੱਲੋਂ ਪੰਜ ਇਨਾਮ ੧੦੦੦) ਦੇ ੧੯੦੭ ਵਿੱਚ ੪੦੦), ੧੯੧੧ ਵਿੱਚ ੩੦੦), ੧੯੧੨ ਵਿੱਚ ੧੦੦), ੧੯੧੩ ਵਿੱਚ ੧੦੦), ਤੇ ਫੇਰ ੧੯੧੫ ਵਿੱਚ ੧੦੦), ਹੱਛੀਆਂ ੨ ਕਿਤਾਬਾਂ ਛਾਪਣ ਲਈ ਦਾਸ ਨੂੰ ਪ੍ਰਾਪਤ ਹੋ ਕੇ ਮਾਨ ਵਡਿਆਈ ਬਖਸ਼ੀ ਗਈ ਹੈ, ਅਸੀਂ ਮਹਿਕਮਾ ਤਾਲੀਮ ਦੀ ਰਾਹੀਂ ਸਰਕਾਰ ਦਾ, ਮੌਡਲ ਪ੍ਰੈਸ, ਲਾਹੌਰ ਦੀਆਂ ਛਾਪੀਆਂ ਹੋਈਆਂ ਕਿਤਾਬਾਂ ਦਾ ਕਦਰ ਕਰ ਕੇ ਏਸ ਤਰਾਂ ਹੌਸਲਾ ਵਧਾਉਣ ਲਈ ਬਹੁਤ ੨ ਧੰਨਬਾਦ ਕਰਦੇ ਹਾਂ.

ਮਾਘ ੪੫੨ ਨਾਨਕਸ਼ਾਹੀ.

**ਅਮਰ ਸਿੰਘ, ਮੈਨੇਜਰ,**
**ਮੌਡਲ ਇਲੈਕਟ੍ਰਿਕ ਪ੍ਰੈਸ,**
**ਪੰਜ ਮੈਕਲਜੋਡ ਰੋਡ, ਲਾਹੌਰ.**

ਖ਼ਾਲਸਾ ਏਜੰਸੀ ਲਾਹੌਰ ਦੀ ਗ੍ਰੰਥ ਮਾਲਾ ਨੰਬਰ ੬੪.

# ਫੁੱਲਾਂ ਦੀ ਟੋਕਰੀ

ਯਾਂ

## ਸਿੱਖਯਾ ਭਰੇ ਵਿਚਾਰਾਂ ਦਾ

ਅਪੂਰਵ ਸੰਗ੍ਰਹਿ

## ਸੈਂਚਯ ਪਹਿਲਾ

ਸੰਕਲਿਤ

**ਭਾਈ ਅਮਰ ਸਿੰਘ,**

ਕਰਤਾ 'ਚਮਕਦਾ ਹੀਰਾ' 'ਚੋਟੀ ਨੂੰਹ' 'ਘਰ ਦਾ ਨਿਰਬਾਹ'
'ਦੋ ਉੱਤਮ ਜੀਵਨ' 'ਨੀਤੀ ਰਤਨ' 'ਸੁਲੱਖੀ ਮਾਂ'
'ਸੁਲੱਖੀ ਧੀ' ਤੇ 'ਸੁਲੱਖੀ ਨੂੰਹ' ਆਦਿਕ

ਜਿਸਨੂੰ

**ਭਾਈ ਅਮਰ ਸਿੰਘ ਜੀ,**

**ਮੈਨੇਜਰ ਮੌਡਲ ਇਲੈਕਟ੍ਰਿਕ ਪ੍ਰੈਸ,**

**ਮੈਕਲਯੋਡ ਰੋਡ, ਕੋਠੀ ਨੰਬ੍ਰ ੫, ਲਾਹੌਰ**

ਦੇਸ਼ ਦੇ ਲਾਭ ਹਿਤ ਚੌਥੀ ਵਾਰੀ ਸੋਧ ਕੇ ਅਤੇ ਵਧਾ ਕੇ

ਛਾਪ ਕੇ ਪ੍ਰਕਾਸ਼ਿਤ ਕੀਤਾ.




# ਪੰਜਾਬ ਗਵਰਨਮੈਂਟ ਦਾ ਧੰਨਬਾਦ !

ਸਰਕਾਰ ਵੱਲੋਂ ਪੰਜ ਇਨਾਮ ੧੦੦੦) ਦੇ ੧੯੦੭ ਵਿਚ ੪੦੦), ੧੯੧੧ ਵਿੱਚ ੩੦੦), ੧੯੧੨ ਵਿੱਚ ੧੦੦), ੧੯੧੩ ਵਿੱਚ ੧੦੦), ਤੇ ਫੇਰ ੧੯੧੫ ਵਿੱਚ ੧੦੦), ਚੰਗੀਆਂ ੨ ਕਿਤਾਬਾਂ ਛਾਪਣ ਲਈ ਦਾਸ ਨੂੰ ਪ੍ਰਾਪਤ ਹੋਕੇ ਮਾਨ ਵਡਿ-ਆਈ ਬਖਸ਼ੀ ਗਈ ਹੈ, ਅਸੀਂ ਮਹਿਕਮਾ ਤਾਲੀਮ ਦੀ ਰਾਹੀਂ ਸਰਕਾਰ ਦਾ, ਮੌਡਲ ਪ੍ਰੈਸ, ਲਾਹੌਰ ਦੀਆਂ ਛਾਪੀਆਂ ਹੋਈਆਂ ਕਿਤਾਬਾਂ ਦਾ ਕਦਰ ਕਰਕੇ ਏਸਤਰਾਂ ਹੌਸਲਾ ਵਧਾਉਣ ਲਈ ਬਹੁਤ ੨ ਧੰਨਬਾਦ ਕਰਦੇ ਹਾਂ.

ਮਾਘ ੪੫੨ ਨਾਨਕ ਸ਼ਾਹੀ } ਅਮਰ ਸਿੰਘ, ਮੈਨੇਜਰ, ਮੌਡਲ ਪ੍ਰੈਸ,

ਮੈਕਲਜੋਡ ਰੋਡ, ਕੋਠੀ ਨੰਬ੍ਰ ਪੰਜ, ਲਾਹੌਰ.




੧ ੴ ਸ੍ਰੀ ਵਾਹਿਗੁਰੂ ਜੀ ਕੀ ਫਤਹ.

# ਭੂਮਿਕਾ

ਅੰਗ੍ਰੇਜ਼ੀ ਅਥਵਾ ਹੋਰ ਭਾਸ਼ਾਵਾਂ ਵਿੱਚ ਇਸ ਵਿਸ਼ਯ ਦੇ ਅਨੇਕਾਂ ਪੁਸਤਕ ਹਨ, ਪਰ ਗੁਰਮੁਖੀ ਵਿੱਚ ਅਜੇਹੇ ਪੁਸਤਕ ਬੜੇ ਹੀ ਥੋੜੇ ਯਾ ਅਸਲੋਂ ਹੀ ਹੈ ਨਹੀਂ ਜੋ ਵੇਲੇ ਸਿਰ ਜੀ ਪਰਚਾਵਾ ਤੇ ਮਨ ਨੂੰ ਸ਼ਾਂਤ ਦੇ ਕੇ ਆਪਣੀ ਉੱਚ ਸਿੱਖ੍ਯਾ ਨਾਲ ਮਨੁੱਖ ਦੇ ਜੀਵਨ ਨੂੰ ਉੱਨਤ ਕਰਨ.

ਇਸ ਖਿਆਲ ਤੇ ਕੁਝ ਚਿਰ ਹੋਯਾ ਮੈਂ ਇਹ ਪੱਤ੍ਰੇ ਲਿਖੇ ਸੀ ਪਰ ਸਮੇਂ ਦੇ ਹੇਰ ਫੇਰ ਦੇ ਸਬੱਬ ਅਜੇ ਤੋੜੀ ਇਹ ਨਾ ਸੋ ਛਪ ਸਕੇ, ਸੋ ਹੁਣ ਜੇਹੇ ਬਣੇ ਛੇਤੀ ਵਿੱਚ ਆਪ ਦੀ ਭੇਟਾ ਕੀਤੇ ਜਾਂਦੇ ਹਨ, ਏਦੇ ਵਿੱਚ ਜੋ ੨ ਭੁੱਲਾਂ ਦਿੱਸਣ ਯਾਂ ਏਹਦੇ ਵਾਧੇ ਦੇ ਜੋ ਵਿਚਾਰ ਹੋਣ, ਸੋ ਦਾਸ ਨੂੰ ਲਿਖ ਕੇ ਕ੍ਰਿਤਾਰਥ ਕਰਣਾ ਜੋ ਧੰਨਬਾਦ ਸਹਿਤ ਦੂਸਰੀ ਵਾਰੀ ਛਪਨ ਤੇ ਠੀਕ ਕੀਤੇ ਜਾਣ.

ਪਿਆਰੇ ਪਾਠਕਾਂ ਨੇ ਜੇ ਏਸ ਪੁਸਤਕ ਦੀ ( ਜੋ ਆਪਣੀ ਤਰਜ਼ ਦੀ ਪਹਿਲੀ ਹੈ ) ਕਦਰ ਕਰਕੇ ਹੌਸਲਾ ਵਧਾਯਾ ਤਾਂ ਇੱਸਦੇ ਅਗਲੇ ਹਿੱਸੇ ਵੀ ਛੇਤੀ ਹੀ ਪ੍ਰਕਾਸ਼ਿਤ ਕੀਤੇ ਜਾਣ ਗੇ.

ਪ੍ਰੇਮੀ ਸੱਜਣਾਂ ਨੂੰ ਚਾਹੀਦਾ ਹੈ ਜੋ ਅਜੇਹੇ ਉੱਤਮ ਪੁਸਤਕਾਂ ਲਈ ਅਗੇਤ੍ਰੇ ਹੀ ਸਾਡੇ ਪਾਸ ਨਾਉਂ ਲਿਖਾ ਛੱਡਣ, ਤਾਂਕਿ ਅਸੀ ਹੌਸਲਾ ਦੇਖ ਕੇ ਹੋਰ ਵੀ ਉੱਤਮ ਗ੍ਰੰਥ ਛਾਪੀਏ, ਜਿਸ ਨਾਲ ਦੇਸ ਵ ਕੌਮ ਉੱਨਤ ਹੁੰਦੀ ਰਹੇ ਤੇ ਪੰਜਾਬੀ ਦੀ ਪੁਕਾਰ ਵੀ ਕੁਝ ਘਟਦੀ ਸੋ;

ਤੇ ਤੁਸੀਂ ਵੀ ਘਰ ਬੈਠੇ ਨਵੇਂ ਤੋਂ ਨਵੇਂ ਪੁਸਤਕਾਂ ਦਾ ਆਨੰਦ ਲਵੋ.

ਇਸ ਪੁਸਤਕ ਦੀ ਤਿਆਰੀ ਵਿੱਚ ਜਿਨਾਂ ਸਜਣਾਂ ਤੋਂ ਮੈਨੂੰ ਮਦਦ ਮਿਲੀ ਹੈ ਉਨ੍ਹਾਂ ਦਾ ਧੰਨਬਾਦ ਕਰਦੇ ਹੋਏ ਕਰਤਾਰ ਸਿਰਜਨ ਹਾਰ ਦੀ ਮੰਗਲਦਾਇਨੀ ਕ੍ਰਿਪਾ ਲਈ ਅਰਦਾਸਾ ਕਰ ਕੇ ਆਪ ਸੱਜਣਾਂ ਦੀ ਸੇਵਾ ਵਿੱਚ ਏਹ ਅਪੂਰਵ "ਫੁੱਲਾਂ ਦੀ ਟੋਕਰੀ" ਆਨੰਦ ਰੂਪੀ ਫੁੱਲ ਚੁਗਣ ਲਈ ਹਾਜ਼ਰ ਕੀਤੀ ਜਾਂਦੀ ਹੈ.

ਖਾਲਸਾ ਏਜੰਸੀ,
ਲਾਹੌਰ.
ਹਾੜ ੪੩੪ ਨਾਂ:

ਆਪਦਾ ਸ਼ੁਭ ਚਿੰਤਕ ਪ੍ਰੇਮੀ,
ਅਮਰ ਸਿੰਘ.

# ਭੂਮਿਕਾ ਦੂਜੀ ਵਾਰ ਦੀ

ਅਕਾਲ ਪੁਰਖ ਦੀ ਦਯਾ ਨਾਲ ਇਸ ਪੁਸਤਕ ਨੂੰ ਦੂਣੇ ਛੇਵੇਂ ਵਰਹੇ ਦੂਜੀ ਵਾਰੀ ਪ੍ਰਕਾਸ਼ਿਤ ਹੋਣ ਦਾ ਅਵਸਰ ਮਿਲਜਾ ਹੈ.

ਮੈਨੂੰ ਏਥੇ ਏਹ ਦੱਸਣ ਦੀ ਏਨੀ ਲੋੜ ਨਹੀਂ ਕਿ ਸਾਡੇ ਪ੍ਰੇਮੀ ਸੱਜਣ ਜੋ ਪੰਜਾਬੀ ਪ੍ਰਚਾਰ ਦਾ ਦਮ ਮਾਰਿਆ ਕਰਦੇ ਹਨ ਅੱਜ ਕਲ ਕਿਸ ਵਹਿਣ ਵਿੱਚ ਜਾ ਰਹੇ ਹਨ.

ਨੇਤਿ ਰੱਬ ਦੀ ਮੈਂ ਕੋਈ ਸੋਨੇ ਦਾ ਚਮਚਾ ਮੂੰਹ ਵਿੱਚ ਲੈਕੇ ਨਹੀਂ ਸੀ ਜੰਮਜਾ ਜੋ ਆਪਣੀ ਅਮੀਰੀ ਦੇ ਤਾਣ ਦੇਸ਼ ਭਾਸ਼ਾ ਦੀ ਸੇਵਾ ਨਿਰਵਿਘਨ ਸਿਰ ਤੇ ਚਾਈ ਹੋਈ ਟੰਬਲੇ ਮਾਰੀ ਜਾਂਦਾ, ਸਗਵਾਂ ਠੀਕ ਇੱਸਦੇ ਉਲਟ ਮਾਮੂਲੀ ਗ੍ਰੀਬੀ ਤੇ ਨਿਰਸਹਾਇ ਦਸ਼ਾ ਵਿੱਚ ਭੁਗਤਣਾ ਹੈ, ਦਾਨੇ ਸੱਜਣ ਏਹ ਗੱਲ ਹੱਛੀ ਤਰਾਂ ਜਾਣਦੇ ਹਨ ਕਿ ਪੁਸਤਕਾਂ ਛਾਪਕੇ ਦੇਸ਼ ਤੇ ਬੋਲੀ ਦੀ ਸੇਵਾ ਕਰਣੀ ਅੱਜ ਕੱਲ੍ਹ ਦੀ ਵਰਤਣ ਵਾਲੀ ਦਸ਼ਾ ਵਿਚ ਕੋਈ ਧਨ ਉਪਜਾਊ ਕਿੱਤਾ ਨਹੀਂ ਹੈ,

ਫੁੱਲਾਂ ਦੀ ਟੋਕਰੀ, ਯਾਂ ਹੀਰੇ ਦੀਆਂ ਕਣੀਆਂ ੬ ਹਿੱਸਾ. ੭.

ਇਸ ਲਈ ਸਾਡਾ ਸਾਰਾ ਹੌਂਸਲਾ ਓਸ ਪ੍ਰਤਿਪਾਲਕ ਕਰਤਾਰ ਦੀ ਓਟ ਵਿੱਚ ਆਪ ਜੈਸੇ ਪ੍ਰੇਮੀ ਸਜਣਾਂ ਦੇ ਆਸਰੇ ਤੇ ਹੀ ਹੈ, ਏਸ ਲਈ ਸਾਨੂੰ ਆਸ ਰਖਣੀ ਚਾਹੀਦੀ ਹੈ ਕਿ ਆਪ ਕ੍ਰਿਪਾ ਕਰਕੇ ਆਪਣੇ ਪ੍ਰੇਮ ਦੀਆਂ ਵਾਗਾਂ ਇਸ ਪਾਸੇ ਵੱਲ ਮੋੜ ਕੇ ਨਿਰ ਸਹਾਇ ਤੇ ਆਸਮਰਥਤਾ ਦੀ ਨੀਵੀਂ ਦਸ਼ਾ ਤੋਂ ਖਿੱਚ ਕੇ ਸਹਾਇਕਾਂ ਦੇ ਪਿੜ ਤੇ ਸਮਰਥਾ ਦੇ ਭੰਡਾਰ ਤੇ ਖੜਾ ਕਰ ਦੇਵੇ.

ਐਤਕੀ ਵਾਰੀ ਪੋਥੀ ਵਿੱਚ ਬਹੁਤ ਸਾਰੀ ਸੋਧ ਕਰਕੇ ਕਈ ਮਜ਼ਮੂਨ ਤੇ ਪੱਤਰੇ ਵੀ ਵਧਾਏ ਗਏ ਹਨ ਤੇ ਛਪਵਾਈ ਦਾ ਖਰਚਾ ਵੀ ਬਹੁਤ ਹੀ ਪਿਆ ਹੈ, ਪਰ ਤਾਂ ਵੀ ਮੁੱਲ ਬਹੁਤ ਥੋੜਾ ।) ਦੀ ਥਾਂ ॥) ਕੀਤਾ ਗਿਆ ਹੈ ਜੋ ਇੱਸ ਦੇ ਲਾਭ ਅੱਗੇ ਕੁਝ ਵੀ ਨਹੀਂ.

ਪੰਜਾਬ ਟੈਕਸ੍ਟ ਬੁਕ ਕਮੇਟੀ ਨੇ ਏਸ ਪੁਸਤਕ ਦੀ ਆਪਣੇ ਸਰਕੂਲਰ ਨੰਬ੍ਰ ੨੯ ਤਾਰੀਖ ੧੭ ਅਕਤੂਬਰ ੧੯੧੦, ਵਿੱਚ ਸਕੂਲਾਂ ਲਈ ਸਫਾਰਸ਼ ਕੀਤੀ ਹੈ, ਸੋ ਅਸੀਂ ਆਸ਼ਾ ਰਖਦੇ ਹਾਂ ਕਿ ਹਰੇਕ ਪਾਠਸ਼ਾਲਾ ਤੇ ਸਕੂਲ ਜਿੱਥੇ ਗੁਰਮੁਖੀ ਪੜ੍ਹਾਈ ਜਾਂਦੀ ਹੈ ਏਸ ਪੁਸਤਕ ਨੂੰ ਪੜ੍ਹਾਈ ਦੀ ਸਕੀਮ ਵਿੱਚ ਰੱਖ ਕੇ ਪ੍ਰੇਮੀ ਸੱਜਣ ਆਪਣੀ ਮਾਦਰੀ ਬੋਲੀ ਦੀ ਸੇਵਾ ਹਿੱਸਾ ਲੈਂਦੇ ਹੋਏ ਸਾਨੂੰ ਕ੍ਰਿਤਾਰਥ ਕਰਣ ਗੇ.

ਏਸ ਪੁਸਤਕ ਦੇ ਅਗਲੇ ਹਿੱਸੇ ਵੇਖਣੇ ਆਪ ਪ੍ਰੇਮੀਆਂ ਦੇ ਹੱਥ ਹੈ, ਜਿਵੇਂ ੨ ਸਹੈਤਾ ਆਪ ਵੱਲੋਂ ਆਉਂਦੀ ਰਹੀ ੨ ਤਿਵੇਂ ੨ ਅਸੀਂ ਛੇਤੀ ੨ ਪ੍ਰਕਾਸ਼ਿਤ ਕੀਤੀ ਜਾਵਾਂ ਗੇ.

ਮੋਡਲ ਪ੍ਰੈਸ, ਮੈਕਲਜੋਡ ਰੋਡ,
ਕੋਠੀ ਨੰਬ੍ਰ ਪੰਜ, ਲਾਹੌਰ.
੨ ਮਾਘ ੪੪੪ ਨਾ:
ਮੰਗਲ ਵਾਰ ੧੪ ਜਨਵਰੀ ੧੪.

ਆਪਦਾ ਸ਼ੁਭ ਚਿੰਤਕ ਪ੍ਰੇਮੀ,

ਅਮਰ ਸਿੰਘ.

# ਭੂਮਿਕਾ ਤੀਜੀ ਵਾਰ ਦੀ

ਅਕਾਲ ਪੁਰਖ ਦੀ ਦਯਾ ਨਾਲ ਏਸ ਪੁਸਤਕ ਨੂੰ ਹੁਣ ਅੱਠਵੇਂ ਵਰਹੇ ਤੀਜੀ ਵਾਰੀ ਪ੍ਰਕਾਸ਼ਿਤ ਹੋਣ ਦਾ ਸਮਾ ਆਯਾ ਹੈ ॥

ਪੰਦ੍ਹਾਂ ਬਰਸਾਂ ਵਿੱਚ ਏਸ ਪੁਸਤਕ ਦੀਆਂ ਸਿਰਫ ਦੋ ਹਜ਼ਾਰ ਕਾਪੀਆਂ ਲਗਣੀਆਂ ਸਾਮ੍ਹਤੱਖ ਸਬੂਤ ਹੈ ਜੋ ਅਸੀ ਚੰਗੀਆਂ ੨ ਕਿਤਾਬਾਂ ਦੇ ਕਿੰਨੇਕੁ ਪ੍ਰੇਮੀ ਹਾਂ ॥

ਕਾਗਜ਼ ਮਜੂਰੀ ਤੇ ਹੋਰ ਛਾਪੇ ਦੇ ਸਾਮਾਨ ਚਾਰ ਪੰਜ ਗੁਣਾਂ ਕੀਮਤ ਵਿੱਚ ਵਧ ਜਾਣ ਦੇ ਸਬਬ ਸਾਨੂੰ ਲਾਚਾਰੀ ਮੁੱਲ ਵਿੱਚ ਵਾਧਾ ਕਰਨਾ ਪਿਆ ਹੈ, ਨਾਲ ਹੀ ਐਤਕੀ ਕਿਤਾਬ ਵਿਚ ਕਈ ਚੰਗੇ ੨ ਹੋਰ ਵਾਧੇ ਵੀ ਕੀਤੇ ਗਏ ਹਨ ॥

ਏਹ ਕਿਤਾਬ ਹੁਣ ਪੰਜਾਬ ਯੂਨੀਵਰਸਿਟੀ ਵੱਲੋਂ ਵੀ ਮਨਜ਼ੂਰ ਹੋ ਚੁਕੀ ਹੈ, ਏਸ ਲਈ ਅਸੀ ਭ੍ਰੋਸਾ ਕਰਦੇ ਹਾਂ ਜੋ ਆਪ ਏਸ ਨੂੰ ਹਰੇਕ ਸਕੂਲ ਵਿੱਚ ਭਾਂਵੇਂ ਲੜਕੀਆਂ ਦਾ ਹੋਵੇ ਯਾਂ ਲੜਕਿਆਂ ਦਾ, ਪੜ੍ਹਾਈ ਵਿੱਚ ਦਾਖ਼ਲ ਕਰ ਕੇ ਪੰਜਾਬੀ ਪ੍ਰਚਾਰ ਦਾ ਅਮਲੀ ਸਬੂਤ ਦੇ ਕੇ ਸਾਨੂੰ ਧੰਨਬਾਦੀ ਬਨਾਓ ਗੇ ॥

ਹੋਰ ਹੱਛੀਆਂ ੨ ਕਿਤਾਬਾਂ ਦਾ ਛਪਣਾ ਸਮੂਲਚਾ ਹੀ ਆਪ ਦੀ ਸਹਾਇਤਾ ਦੇ ਵੱਸ ਹੈ ॥

ਮੌਡਲ ਪ੍ਰੈਸ, ਮੈਕਲਜੋੜ ਰੋਡ,
ਕੋਠੀ ਨੰਬ੍ਰ ਪੰਜ, ਲਾਹੌਰ.
ਮਾਘ ੪੫੨ ਨਾਨਕਸ਼ਾਹੀ ।

ਆਪ ਦਾ ਸ਼ੁਭ ਚਿੰਤਕ ਪ੍ਰੇਮੀ,

ਅਮਰ ਸਿੰਘ.

1 5 [illegible]

1921

—:o:—

## ਭੂਮਿਕਾ ਚੌਥੀ ਵਾਰ ਦੀ 

ਏਹ ਪੁਸਤਕ ਪ੍ਰਚਲਿਤ ਹੋ ਰਹੀ ਤੇ ਛਪਣ ਦੀਆਂ ਤਿਆਰੀਆਂ ਹੀ ਸਨ ਜੋ ਅੱਚਨਚੇਤ ਦਾਸ ਦਾ ਵੱਡਾ ਸਪੁੱਤ੍ਰ ਬ੍ਰਖੁਰਦਾਰ ਹਰਸਰਨ ਸਿੰਘ ੨੪ ਜੂਨ ੧੯੨੯ ਨੂੰ ਬਿਮਾਰ ਹੋ ਗਿਆ ਸੋ ਬੇਵੱਸੀ ਢਿੱਲ ਪੈਂਦੀ ਗਈ ਜਿਸ ਲਈ ਅਸੀ ਖਿਮਾ ਪਾਠਕਾਂ ਤੋਂ ਮੰਗਦੇ ਹਾਂ।

ਕਰਤਾਰ ਦੀ ਲੀਲ੍ਹਾ ਦਾ ਵਾਰਾਪਾਰ ਨਹੀਂ ਜੋ ਅੱਜ ਸੁਖ ਆਨੰਦ ਦੇ ਹੁਲਾਰੇ ਵਿੱਚ ਉੱਚੀ ਪੀਂਘ ਦੇ ਝੂਟੇ ਲੈ ਰਿਹਾ ਦਿਸਦਾ ਹੈ, ਓਸ ਨੂੰ ਕਰਮਾਂ ਦਾ ਛੇੜਤਰ ਕਦੀ ੨ ਅਜੇਹਾ ਝਲਕਾ ਦੇ ਦੇਂਦਾ ਹੈ ਜੋ ਪਰ ਕਤਰੇ ਹੋਏ ਪੰਛੀ ਵਾਂਗ ਤੜਾਕ ਭੁੰਇ ਤੇ ਡਿੱਗ ਪੈਂਦਾ ਹੈ ਤੇ ਸੂਝ ਬੂਝ ਵੀ ਨਹੀਂ ਟਿਕਦੀ।

ਹੇ ਸੁਵਾਧਾਰ ਡਿੱਗੇ ਪਇਆਂ ਨੂੰ ਪਿਆਰ ਕਰਣ ਵਾਲੇ ਦਾਤਾਰ ਜੀ ਘੁੱਗ ਸੁਖੀ ਵਸਦੇ ਟੱਬਰ ਵਿਚੋਂ ਜਦ ਕਿ ਨਹੀਂ ਮਲੂੰਮ ਅਸੀ ਆਪ ਜੀ ਤੋਂ ਕਿੰਨਾ ਕੁ ਪੱਰੇ ਵਿੱਛੜੀ ਜਾ ਰਹੇ ਸੀ, ਆਪ ਜੀ ਨੇ ਪਿਤਾ ਜੇਹੀ ਸਿੱਖ ਮਤਿ ਦੇਣ ਤੇ ਸਾਡੇ ਸੰਸਾਰੀ ਬਲ ਨੂੰ ਪੂਰਾ ੨ ਅਸਾਰ ਦੱਸਣ ਲਈ ਪੱਰੇ ੨ ਵਿੱਛੜੇ ਜਾਂਦੇ ਪੁਤਰਾਂ ਨੂੰ ਆਪਣੀ ਕਲਾ ਦਾ ਸੱਦ ਪਾਯਾ ਹੈ। ਹੇ ਦੀਨਾ ਨਾਥ ਕ੍ਰਿਪਾਲ ਪਿਤਾ ਜੀ! ਆਪ ਜੀ ਦੀ ਸਿੱਖਯਾ ਦੇਣ ਦੇ ਅਨੰਤ ਕੌਤਕ ਹਨ, ਅਸੀ ਮੋਹ ਅੰਧ ਲੰਗੜੇ ਵ ਪਿੰਗਲੇ ਨਹੀਂ ਸਮਝ ਸਕਦੇ ਤੇ ਖਿਨ ਭੰਗਰ ਸੰਸਾਰੀ ਸੁਖਾਂ ਵਿੱਚ ਵੇੜ੍ਹੇ ਪਏ ਮਸਤ ਹੋਕੇ ਉਨਮਤਿ ਹੋਏ ੨ ਆਪਣੇ ਮਨ ਦੇ ਦਾਸ ਹੋ ਰਹੇ ਸੀ ਤਾਂ ਠੀਕ 'ਬਾਜ ਪਏ ਤਿਸੁ ਰਬ ਦੇ ਕੇਲਾਂ ਵਿਸਰੀਆਂ' ਆਪਜੀ ਦੇ ਸਿੱਖਯਾ ਭਰੇ ਪਿਤਾ ਵਤ ਕੋਮਲ ਸੁੰਦ੍ਰ ਲੇਖ ਨੇ ਆਪਣੀ ਬਖਸ਼ੀ ਹੋਈ ਦਾਤ ਦਾਸ ਦੇ ਵਡੇ ਸਪੁੱਤ੍ਰ ਬ੍ਰਖੁਰਦਾਰ ਹਰਸਰਨ ਸਿੰਘ ਨੂੰ ਆਪਣੇ ਚਰਨਾਂ ਵਿੱਚ ਅੰਮ੍ਰਿਤ ਵੇਲੇ ਸਾਢੇ ਤਿੰਨ ਬਜੇ ਮੰਗਲਵਾਰ ੧੧ ਦਸੰਬਰ ੧੯੩੦ ਨੂੰ ਵਾਪਸ ਬੁਲਾ ਲਿਆ। ਆਪ

ਜੀ ਦੀ ਭੇਜੀ ਅਮਾਨਤ ਵਾਪਸ ਲੈਣ ਤੇ ਏਹ ਖੁਦਿਆਰ ਮਨ ਚੀਂ ਪੀਂ ਕਰਕੇ ਮੂਰਖਤਾ ਵੱਸ ਮਨਮੁਖ ਹੋ ਜਾਂਦਾ ਹੈ। ਹੇ ਬਖਸ਼ਿੰਦ ਜੀ ਆਪ ਹੀ ਸਾਡੇ ਜੇਹੇ ਪਤਿਤ ਨਿਰਬਲਾਂ ਦੇ ਆਸਰਾ ਪਰਨਾ ਤੇ ਸਹਾਰਾ ਹੋ; ਸੋ ਦਯਾ ਕਰਕੇ ਸਿਰਤੇ ਮੇਹਰ ਦਾ ਹੱਥ ਰੱਖਦੇ ਹੋਏ ਆਪਣੇ ਵੱਲ ਹੀ ਲਾਈ ਰੱਖਣ ਦੀ ਸੁਮੱਤਿ ਦਾਨ ਬਖਸ਼ੋ। ਏਹ ਅਮਾਨਤ ੧੯ ਜੁਲਾਈ ੧੯੦੦ ਨੂੰ ਆਪ ਜੀ ਨੇ ਏਨ੍ਹਾਂ ਹੱਥਾਂ ਨੂੰ ਸੌਂਪੀ ਸੀ, ਜਿਸਦੇ ਬਲ ਨਾਲ ਅਸੀਂ ਸੰਸਾਰ ਵਿੱਚ ਜ਼ਾਹਰਾ ਹਾਲਤ ਵਿੱਚ ਚੰਗੀਤ੍ਰਾਂ ਵਧਦੇ ਫੁੱਲਦੇ ਰਹੇ। ਆਪ ਜੀ ਦੇ ਬਖਸ਼ੇ ਹੋਏ ਸਦ ਗੁਣਾਂ ਦਾ ਅਨੂੰਪਮ ਚਮਤ-ਕਾਰ ਜੋ ਬ੍ਰਖੁਰਦਾਰ ਹਰਸਰਨ ਸਿੰਘ ਕਾਲਜ ਵਿਚੋਂ ਨਿਕਲਕੇ ਦਸ ਰਿਹਾ ਸੀ ਜਨਾਉਂਦਾ ਸੀ ਕਿ ਹੋਰ ਵੀ ਬਹੁਤ ਹੱਛੇ ੨ ਲੇਖ ਨਿਕਲਣ ਦਾ ਸਮਾਂ ਨੇੜੇ ਆ ਰਿਹਾ ਹੈ, ਪਰ ਆਪ ਜੀ ਦੀ ਕ੍ਰਿਪਾ ਭਰੀ ਨੇਤ ਨੇ ਕੋਈ ਬੜੀ ਡੂੰਘੀ ਮਸਲਤ ਜਾਣਕੇ ਏਹ ਪਰ ਕਤਰ ਦਿਤੇ।

ਹੇ ਦੀਨਾ ਨਾਥ ਪੂਰਨ ਪਿਤਾ ਕ੍ਰਿਪਾ ਨਿਧੀ ਜੀ! ਆਪ ਜੀ ਦੇ ਚਰਣਾਂ ਵਿੱਚ ਬੜੀ ਹੀ ਅਧੀਨਗੀ ਨਾਲ ਨਿਮਰ ਪ੍ਰਾਰਥਨਾ ਹੈ ਜੋ ਦਯਾ ਕਰਕੇ ਆਪ ਹੀ ਏਸ ਖੁਦਿਆਰ ਮਨ ਦੇ ਰਖਵਾਰੇ ਹੋਵੋ! ਆਪ ਹੀ ਸਾਡੇ ਸਾਈਂ ਹੋ! ਸੋ ਆਪਣੀ ਹੀ ਦਯਾ ਮਯਾ ਨਾਲ ਸ੍ਰਿਸ਼ਟੀ ਮਾਤਰ ਕੁਟੰਬ ਪਰਵਾਰ ਨੂੰ ਆਪਣੇ ਚਰਣਾਂ ਦੀ ਪ੍ਰੀਤ ਸਿੱਖੀ ਸਿਦਕ ਭ੍ਰੋਸਾ ਬਲ ਬਖਸ਼ੋ ਜੋ ਏਸ ਜੀਵਨ ਵਿਚ ਸੇਵਾ ਕਰਦੇ ੨ ਆਪਣੀ ਮੰਜ਼ਲ ਸੁਰਖਰੂ ਹੋ ਕੇ ਪੂਰੀ ਕਰ ਜਾਵੀਏ।

ਪਿਆਰੇ ਪਾਠਕ ਜੀ! ਕਰਤਾਰ ਦੇ ਦਰਬਾਰ ਵਿਚ ਪ੍ਰਾਰਥਨਾ ਕਰਨ ਵਿੱਚ ਸਾਡੇ ਸਹਾਈ ਹੋਵੋ ਜੋ ਸਾਨੂੰ ਆਪ ਜੀ ਦੀ ਸੇਵਾ ਕਰਣ ਦੀ ਸੁਮੱਤਿ ਬਲ ਬਖਸ਼ਦੇ ਰਹਿਣ। ਹੇ ਅਨੰਤ ਬਖਸ਼ਸ਼ਾਂ ਦੇ ਭੰਡਾਰ ਪਿਤਾ ਜੀ। ਆਪ ਜੀ ਦਾ ਦਾਸਨ-ਦਾਸ ਕੀਟ, ਅਮਰ ਸਿੰਘ ਮੌਡਲ ਪ੍ਰੈਸ, ਮੈਕਲਜੋਡ ਰੋਡ, ਲਾਹੌਰ. ਸ਼ਨੀ ਵਾਰ ੨੨ ਨਵੰਬ੍ਰ ੧੯੩੦

ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ
ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ
ਗੁਰਪ੍ਰਸਾਦਿ ॥

# ਫੁੱਲਾਂ ਦੀ ਟੋਕਰੀ ਸੰਰਜ ੧

## ਯਾਂ ਹੀਰੇ ਦੀਆਂ ਕਣੀਆਂ ਹਿੱਸਾ ਛੀਵਾਂ.

ਪਹਿਲੇ ਪੰਜ ਹਿੱਸੇ ਵੀ ਮੌਡਲ ਪ੍ਰੈਸ, ਲਾਹੌਰ ਨੇ ਹੀ ਛਾਪੇ ਹਨ.

---

## ੧. ਵਿਆਹ

ਜਿਉਂ ੨ ਆਦਮੀ ਵੱਡਾ ਹੁੰਦਾ ਤੇ ਦੇਖਦਾ ਬਿਚਾਰਦਾ ਹੈ, ਤਿਉਂ ੨ ਉਸਨੂੰ ਪਤਾ ਲੱਗਦਾ ਹੈ ਜੋ ਸਾਰੇ ਜਗਤ ਵਿੱਚ ਭਾਰਤ ਵਾਸੀਆਂ ਤੋਂ ਵਧੀਕ ਅਜੇਹੇ ਦੁਖਾਂ ਵਿੱਚ ਹੋਰ ਕੋਈ ਕੌਮ ਨਹੀਂ ਫਾਬੀ ਦਿੱਸਦੀ, ਏਹ ਸਾਰੇ ਦੁੱਖ ਆਪੇ ਸਹੇੜੇ ਹੋਏ, ਆਪੇ ਮੰਨੇ ਹੋਏ ਤੇ ਆਪੇ ਉਪਜਾਏ ਹੋਏ ਹਨ, ਜੋ ਹਟ ਵੀ ਸਕਦੇ ਹਨ।

ਰਾਜਾ ਸਰ ਟੀ. ਮਾਧਵ ਰਾਉ.

**ਵਿਆਹ** ਇੱਕ ਪਵਿੱਤ੍ਰ ਨਾਤਾ ਹੈ, ਅਕਸਰ ਮੇਲ ਟੁੱਟ ਜਾਂਦੇ ਹਨ ਪਰ ਵਿਆਹ ਦਾ ਸਾਥ ਉਮਰਾ ਤੋੜੀ ਹੈ, ਤੀਵੀਂ ਤੇ ਮਰਦ ਦਾ ਮੇਲ ਅਜੇਹਾ ਹੈ ਜੋ ਉਤੋਂ ਇੱਕੋ ਲੱਗਦਾ ਹੈ, ਦੇਖ ਲੋ ਜੇ ਕੋਈ ਪੁੱਛੇ ਕਿਦ੍ਹਾ ਘਰ, ਕਿਦ੍ਹਾ ਪੁਤ, ਕਿਦ੍ਹਾ ਮਾਲ, ਤਾਂ ਭਾਵੇਂ ਤੀਵੀਂ ਦਾ ਨਾਂ ਲੌ ਯਾ ਮਰਦ ਦਾ ਇੱਕੋ ਗਲ ਹੀ ਸਮਝੀ ਜਾਂਦੀ ਹੈ.

ਤੀਵੀਂ ਤੇ ਮਰਦ ਮਿਲ ਕੇ ਇੱਕ ਦੂਜੇ ਦੇ ਘਾਟੇ ਪੂਰੇ ਕਰਦੇ ਹਨ, ਬਾਲ ਬੱਚੇ ਦੀ ਖੁਸ਼ੀ ਹੁੰਦੀ ਹੈ, ਸੰਤਾਨ ਚੰਗੀ ਪ੍ਰੀਤ ਨਾਲ ਲਾਲਨ ਪਾਲਨ ਮੰਗਦੀ ਹੈ, ਬਿਨਾਂ ਵਿਚਾਰ ਦੇ ਸੰਤਾਨ ਭੁੱਖੀ ਮਰ ਜਾਏ ਤੇ ਆਦਮੀ ਮਾਤ੍ਰ ਪਸ਼ੂਆਂ ਦੀ ਸ਼੍ਰੇਣੀ ਵਿੱਚ ਜਾ ਮਿਲਣ, ਸੰਤਾਨ ਲਈ ਮਾਪੇ ਬੜੇ ਦੁੱਖ ਝੱਲਦੇ ਹਨ, ਤੇ ਜਿਨਾਂ ਬਨੇ ਖਰਚ ਵਿੱਚ ਵੀ ਤੰਗੀ ਵਰਤਦੇ ਹਨ, ਅਜੇਹੇ ਨਾਤੇ ਦੇ ਸੰਬੰਧ ਵਿੱਚ ਹੁਣ ਕੁਝ ਅਦਲੀ ਬਦਲੀ ਤੇ ਸੁਧਾਰ ਦੀ ਲੋੜ ਹੈ.

## ਬਾਲਪਣੇ ਦੇ ਵਿਆਹ ਦੇ ਔਗੁਣ
## ਤੇ ਵਿਚਾਰ ਦੇ ਕੁਝ ਛੱਟੇ

੧—ਪਤਾ ਨਹੀਂ ਲਗਦਾ ਜੋ ਜੋੜੀ ਦਾ ਵੱਡੇ ਹੋਣ ਤੇ ਕੇਹਾ ਚਾਲ ਚਲਣ ਹੋਵੇਗਾ.

੨—ਬਾਲਪਣ ਦੇ ਵਿਆਹ ਦੇ ਸਬੱਬ ਹੋਣਹਾਰ ਲੜਕੀਆਂ ਲਈ ਵਿੱਦਯਾ ਦਾ ਬੂਹਾ ਬੰਦ ਹੋ ਜਾਂਦਾ ਹੈ ਸਗਵਾਂ ਪਹਿਲੀ ਸਿੱਖਯਾ ਵੀ ਅਕਸਰ ਭੁੱਲ ਜਾਂਦੀ ਹੈ.

੩—ਬਾਲ ਵਿਆਹੇ ਲੜਕੇ ਚੰਗੀ ਤਰਾਂ ਨਹੀਂ ਪੜ੍ਹ ਸਕਦੇ, ਘਰਾਂ ਦੇ ਝੇੜੇ, ਕਲ੍ਹਾ, ਸਮੇ ਦਾ ਖ਼ੂਨ ਕਰਦੇ ਤੇ ਸਦਾ ਹੀ ਜੀ ਉਟਕਾਉਂਦੇ ਰਹਿੰਦੇ ਹਨ.

ਫੁੱਲਾਂ ਦੀ ਟੋਕਰੀ, ਯਾਂ ਹੀਰੇ ਦੀਆਂ ਕਣੀਆਂ ੬ ਹਿੱਸਾ. ੧੩.

੪—ਅੱਲ੍ਹੜ ਵੈਹੜਕੇ ਨਹੀਂ ਵਗਦੇ, ਏਦਾਂ ਹੀ, ਸੰਤਾਨ ਨਿਰਬਲ ਹੁੰਦੀ ਜਾਂਦੀ ਹੈ, ਤੇ ਮਾਪੇ ਛੇਤੀ ਬੁੱਢੇ ਤੇ ਨਕਾਰੇ ਹੋ ਬੈਠਦੇ ਹਨ.

੫—ਬਾਲ ਮਾਵਾਂ ਆਪਣੀ ਸੰਤਾਨ ਨੂੰ ਸੁਭ ਸਿੱਖਜਾ ਦੇਣ ਤੋਂ ਅਨਜਾਣ ਹੁੰਦੀਆਂ ਹਨ.

੬—ਬਾਲਪਣ ਦੇ ਸਬੱਬ ਦੇਸ ਵਿੱਚ ਲੱਖਾਂ ਰੰਡੀਆਂ ਹਨ, ਕਈਆਂ ਦੇ ਪਤੀ ਤਾਂ ਮੱਸ ਫੁੱਟਣ ਤੋਂ ਪਹਿਲੇ ਹੀ ਮਰ ਗਏ ਹਨ, ਏਹਨਾਂ ਰੰਡੀਆਂ ਦੀਆਂ ਹੀ ਆਹਾਂ ਸਾਡੇ ਦੇਸ ਨੂੰ ਭਸਮ ਕਰ ਰਹੀਆਂ ਹਨ.

੭—ਬਾਲਪਣ ਦੇ ਵਿਆਹ ਆਪਣੇ ਹੱਥੀਂ ਹੀ ਗ੍ਰੀਬੀ ਸਹੇੜਨੀ ਹੈ, ਜ਼ਮੀਨ ਮਿਨਤੀ ਦਾ ਅੰਨ ਹੀ ਦੇਂਦੀ ਹੈ, ਭਾਰਤ ਵਰਸ਼ ਵਿੱਚ ਅਨੇਕਾਂ ਬਾਲ ਭੁੱਖ ਦੇ ਹੱਟਿਓਂ ਤਰਸ ੨ ਕੇ ਮਰਦੇ ਹਨ ਸੋ ਜਿਨਾਂ ਚਿਰ ਬਾਲ ਬੱਚੇ ਪਾਲ ਕੇ ਗੁਜ਼ਾਰਾ ਕਰਨ ਜੋਗੀ ਆਮਦਨ ਨ ਹੋਵੇ ਵਿਆਹ ਕਰਨਾ ਆਪਣੇ ਲਈ, ਮਾਪਿਆਂ ਲਈ, ਵਹੁਟੀ ਲਈ, ਸਾਕਾਂ ਅੰਗਾਂ ਲਈ, ਕੌਮ ਲਈ ਤੇ ਦੇਸ ਲਈ ਬੜਾ ਹੀ ਹਾਨੀ ਕਾਰਕ ਹੈ.

੮—ਵਿਆਹ ਵਿੱਚ ਅਕਸਰ ਸ਼ਹਿਰ ਤੇ ਬਹੁਤ ਕਰਕੇ ਜ਼ਾਤ ਬਿਰਾਦਰੀ ਦਾ ਬੰਧਨ ਹੈ, ਇੱਸੇ ਲਈ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਰੋਟੀ ਤੇ ਬੇਟੀ ਦੀ ਸਾਂਝ ਕਰਨੀ ਸਿੱਖਾਂ ਲਈ ਹੁਕਮ ਦੇ ਗਏ ਹਨ, ਪਰ ਏਸ ਸਾਂਝ ਨੂੰ ਥੋੜੇ ਘੇਰੇ ਵਿੱਚ ਰੱਖਣ ਦੇ ਸਬਬ ਕਮਜ਼ੋਰੀ ਵਧਦੀ ਜਾਂਦੀ ਹੈ, ਜੇ ਦੂਰ ੨ ਦੇ ਸਾਕ ਜ਼ਾਤ ਪਾਤ ਤੋੜ ਕੇ ਹੋਣ ਤਾਂ ਬੁੱਧੀਮਤਾ, ਪ੍ਰੇਮ, ਬਿਉਪਾਰ, ਬਲ ਆਦਿਕ ਚੰਗੀ ਤਰਾਂ ਵਾਧੇ ਪਏ ਰਹਿਣ.

੯—ਵਿਆਹ ਲਈ ਸਕੁਨ, ਸਾਰਥ, ਨਛੱਤ੍ਰ ਲੱਭਦੇ ਹਨ ਜੋ ਸਿਰਫ ਵਿਚੋਲਿਆਂ ਦੇ ਢਿੱਡ ਭਰਨ ਦੇ ਵਲੇਵੇਂ ਹਨ, ਇਕ ਚੰਗਾ ਜੋੜਾ ਹੁੰਦਾ ਹੋਵੇ, ਪਰ ਜਨਮ ਪੱਤ੍ਰੀ ਯਾਂ ਜੋਤਸ਼ੀ ਦੀ ਭੁੱਲ ਇੱਸਨੂੰ ਹਟਾ

ਸਕਦੀ ਹੈ, ਮਾਪੇ ਕਿੰਨੇ ਜਤਨ ਨਾਲ ਜੋਗ ਉਮਰ, ਸਰੀਰ, ਰੂਪ, ਵਿੱਦਜਾ ਤੇ ਹੋਰ ਗੱਲਾਂ ਵਿੱਚ ਸੁੱਚਾ ਵਰ ਘਰ ਲੱਭਣ ਪਰ ਜੇ ਜੋਤਸ਼ੀ ਦੀ ਤਲੀ ਨ ਚੋਪੜੀ ਹੋਵੇ ਤਾਂ ਸਭ ਮੇਹਨਤ ਦੁਵੱਲੜੋਂ ਅੱਫਲ ਹੋ ਜਾਂਦੀ ਹੈ, ਏਦਾਂ ਮੁੰਡਾ ਤੇ ਕੁੜੀ ਵੀ ਭੈੜੇ ਨਛੱਤ੍ਰ ਵਾਲੇ ਪ੍ਰਸਿੱਧ ਹੋ ਜਾਂਦੇ ਹਨ.

੧੦–ਭਾਰਥ ਵਾਸੀਆਂ ਵਿੱਚ ਨਮੂਜ ਖੱਟਣ ਦੀ ਭੈੜੀ ਲਾਲਸਾ ਵਿੱਤੋਂ ਵਧ ਕੇ ਹੈ, ਸਿਆਣੇ ਖੁਸ਼ਾਮਦੀ ਸਬ ਕੁਝ ਇੱਸ ਤੋਂ ਖੋਹ ਲੈਣ ਦੇ ਸਬੱਬ ਬਨਾ ਲੈਂਦੇ ਹਨ.

ਇੱਸ ਦੇਸ ਵਿੱਚ ਅਨੇਕਾਂ ਅਜੇਹੇ ਸੁਸਤ ਆਦਮੀ ਹਨ ਜੋ ਧੋਖੇ ਫਰੇਬ ਨਾਲ ਮੇਹਨਤੀਆਂ ਦਾ ਪੈਸਾ ਹਜ਼ਮ ਕਰਦੇ ਜਾਂਦੇ ਹਨ, ਕਿਸੇ ਅਜੇਹੇ ਸਮਾਗਮ ਤੇ ਏਹ ਆਪਣੇ ਲਾਭ ਲਈ ਹਰ ਪਾਸਿਓਂ ਆ ਜੁੜਦੇ ਹਨ, ਤੇ ਫਦੂਲੀ ਕਰਾਂਣ ਵਿੱਚ ਸਿਰੋਂ ਪਰੇ ਜ਼ੋਰ ਲਾਉਂਦੇ ਹਨ, ਏਨਾਂ ਦੇ ਭਾਗਾਂ ਨੂੰ ਮੂਰਖ ਤੀਵੀਆਂ ਵੀ ਸਹਾਇਤਾ ਦੇਣ ਲੱਗ ਜਾਂਦੀਆਂ ਹਨ, ਇਸ ਇੱਕ ਮਿੱਟੇ ਨਮੂਜ ਤੇ ਵਧਾਈ ਲਈ ਵਰ੍ਹਿਆਂ ਦੀ ਆਮਦਨ ਖਪ ਜਾਂਦੀ ਹੈ, ਏਹ ਠੀਕ ਹੈ ਜੋ ਸਰਦਾ ਬਨਦਾ ਬਾਲ ਬੱਚੇ ਨੂੰ ਦੇ ਕੇ ਘਰ ਅੱਡ ਦੇਣ, ਪਰ ਏਹ ਬੜਾ ਪਾਪ ਹੈ ਜੋ ਵਿਆਹ ਦੇ ਵੇਲੇ ਕਰਜ਼ਾ ਚੁੱਕ ੨ ਕੇ ਨਮੂਜ ਸਹੇੜਨ–ਜੋ ਗ਼ਰੀਬੀ ਦੀ ਦਸ਼ਾ ਵਿੱਚ ਰੁਲਾ ਕੇ ਅਗਲੇ ਹੀ ਦਿਨ ਮੇਲੀਆਂ ਵਿਚੋਂ ਨਖੇੜ ਦੇਂਦਾ ਤੇ ਅਪਮਾਨ ਹੁੰਦਾ ਹੈ.

੧੧–ਅਜੇਹੀਆਂ ਫਦੂਲੀਆਂ ਦੇ ਸਬੱਬ ਰੁਪਏ ਦੀ ਆਮਦਨ ਘਟ ਜਾਂਦੀ ਹੈ ਤੇ ਭੈੜੀ ਦਿਖਾਵੇ ਦੀ ਬਾਲਾਂ ਵਾਲੀ ਆਦਤ ਮਨ ਨੂੰ ਵੇੜ੍ਹ ਲੈਂਦੀ ਹੈ.

੧੨–ਓਹ ਧਨ ਜੋ ਬਿਓਪਾਰ ਦੇ ਵਾਧੇ ਤੇ ਲਾਉਣਾ ਸੀ ਜਿਸ ਦੀ ਥੁੜ ਨੇ ਦੇਸ ਨੂੰ ਆਤੁਰ ਕਰ ਦਿੱਤਾ ਹੈ, ਏਸ ਤਰਾਂ ਨਮੂਜ

ਖਰੀਦਣ ਤੇ ਉੱਜੜ ਜਾਂਦਾ ਹੈ, ਜਿਨੀ ਵਾਹ ਲੱਗੇ ਏਹੋ ਜੇਹੇ ਵਿਅਰਥ ਖਰਚ ਘਟਾਉਂਨੇ ਲੋੜੀਏ.

੧੩–ਏਹ ਘਾਟੇ ਹਰੇਕ ਆਦਮੀ ਵ ਇਸਤ੍ਰੀ ਨੂੰ ਥਾਂ ਬਰ ਥਾਂ ਦੱਸਣੇ ਚਾਹੀਦੇ ਹਨ ਜੋ ਦੇਸ ਤੇ ਕੌਮ ਦੀ ਉੱਨਤੀ ਹੋਵੇ.

੧੪–ਪੜ੍ਹੇ ਲਿਖੇ ਸਿਆਣੇ ਆਦਮੀਆਂ ਨੂੰ ਆਪ ਮੋਹਰੀ ਬਣ ਕੇ ਦੱਸਣਾ ਚਾਹੀਦਾ ਹੈ, ਓਹ ਦੇਸ ਕੇਹਾ ਅਭਾਗਾ ਹੈ ਕਿ ਜਿੱਸ ਦੇ ਸਿਆਣੇ ਆਦਮੀ ਵੀ ਜਾਣ ਬੁੱਝ ਕੇ ਲਕੀਰ ਦੇ ਫਕੀਰ ਬਨ ਕੇ ਸਬ ਪਾਸਿਓਂ ਨਾਸ ਕਰ ਰਹੇ ਹੋਣ.

੧੫–ਤੀਵੀਆਂ ਵਿੱਚ ਵਿੱਦਯਾ ਪਰਚਾਰ ਹੋਣਾ ਜਰੂਰੀ ਹੈ ਸੋ ਓਹ ਅਜੇਹੇ ਘਾਟੇ ਆਪ ਤੋਂ ਆਪ ਹੀ ਸਮਝ ਸਕਣ.

੧੬–ਨਾਚ, ਸ਼ਰਾਬ ਆਦਿਕ ਬਿਲਕੁਲ ਬੰਦ ਰੱਖਣੇ ਚਾਹੀਦੇ ਹਨ, ਇਸ ਨਾਲ ਸੰਪਤੀ ਤੇ ਸੰਤਤੀ ਦੋਵੇਂ ਨਾਸ ਹੋ ਜਾਂਦੇ ਹਨ, ਝਿਲ ਮਿਲ ਕਰਦੀ ਪੁਸ਼ਾਕ, ਸੁਰੀਲੀ ਆਵਾਜ਼ ਤੇ ਬਨਾਓ ਸਿੰਗਾਰ ਤੇ ਨਖ਼ਰਾ, ਜੁਵਾਨਾਂ ਲਈ ਤ੍ਰਿੱਖੀ ਛੁਰੀ ਬਨ ਜਾਂਦੀ ਹੈ, ਏਸੇ ਤਰਾਂ ਕਈ ਆਦਮੀਆਂ ਦੀ ਸੰਤਾਨ ਜ਼ਰੂਰ ਪੀੜ੍ਹੀਆਂ ਤੋੜੀ ਗੰਦੀ ਹੀ ਨਿਕਲਦੀ ਜਾਂਦੀ ਹੈ.

੧੭–ਗੰਦੇ ਗੀਤ ਨਹੀਂ ਗਾਉਣੇ ਚਾਹੀਦੇ, ਇਸ ਤੋਂ ਤੀਵੀਆਂ ਦੀ ਸ਼ਰਮ ਹੱਯਾ ਦੀ ਤੋਟ ਦਾ ਪਤਾ ਲਗਦਾ ਹੈ. ਇੱਸ ਭੈੜੀ ਗੱਲ ਨੂੰ ਮਨ ਖੁਸ਼ ਕਰਨ ਵਾਲੀ ਥਾਂ ਤੇ ਬੇ ਇਜ਼ਤੀ ਸਮਝ ਕੇ ਬਿਲਕੁਲ ਡੱਕਾ ਪਾਣਾ ਚਾਹੀਦਾ ਹੈ.

੧੮–ਸਭ ਤੋਂ ਵੱਡੀ ਗੱਲ ਏਹ ਹੈ ਜੋ ਆਪਸ ਵਿੱਚ ਜੋੜੇ ਨੂੰ ਸਦਾ ਪ੍ਰੀਤਿ ਨਾਲ ਵੱਸਣਾ ਚਾਹੀਦਾ ਹੈ.

ਜੇ ਕਦੀ ਦੇਸ ਦੇ ਸਿਆਣੇ ਸਿਰ ਕਰਦੇ ਆਦਮੀ ਪਹਿਲ ਕਰ ਦੇਣ ਤਾਂ ਦੇਸ ਤੇ ਕੇਹਾ ਪ੍ਰੋਪਕਾਰ ਕਰਨ, ਤੇ ਇੱਸ ਰਸਾਤਲ ਵਲ ਰੁੜ੍ਹੇ ਜਾਂਦੇ ਦੇਸ ਨੂੰ ਆਪਣੀ ਸੱਚੀ ਪ੍ਰੀਤੀ ਦੱਸ ਕੇ ਬਚਾ ਲੈਣ.

## ੨. ਬਾਲਪਣੇ ਦਾ ਵਿਆਹ ਤੇ ਸਾਡੀ ਗ਼ਰੀਬੀ.

ਏਹ ਗੱਲ ਸਾਰੇ ਮਸ਼ਹੂਰ ਹੈ ਕਿ ਹਿੰਦੁਸਤਾਨ ਦੇ ਰਹਿਣ ਵਾਲੇ ਸਾਰੇ ਹੀ ਗ਼ਰੀਬ ਤੇ ਕੰਗਾਲ ਹਨ, ਪਰ ਪੰਜਾਬ ਤਾਂ ਵਿੱਤੋਂ ਵਧ ਕੇ ਹੈ, ਅਤੇ ਜ਼ਿਮੀਂਦਾਰ ਤਾਂ ਭਾਵੇਂ ਅਥੱਕ ਮੇਹਨਤ ਤੇ ਘਾਲਾਂ ਕਰਦੇ ਹਨ ਪਰ ਫੇਰ ਵੀ ਆਪਨੀ ਬੇ ਸਮਝੀ ਦੇ ਸਬੱਬ ਦਿਨ ਬਦਿਨ ਕਮਜ਼ੋਰ ਤੇ ਗ਼ਰੀਬ ਹੁੰਦੇ ਜਾਂਦੇ ਹਨ, ਇਸ ਦੇ ਮੋਟੇ ੨ ਸਬੱਬ ਵਿਚਾਰ ਕਰਣ ਲਈ ਹੇਠਾਂ ਲਿਖਦੇ ਹਾਂ ਜਿਸਤੋਂ ਦੇਸ ਨੂੰ ਬਹੁਤ ਲਾਭ ਪਹੁੰਚ ਸਕਦਾ ਹੈ.

੧—ਜ਼ਿਮੀਦਾਰਾਂ ਦੀ ਗਰੀਬੀ ਦੇ ਵੱਡੇ ਸਬੱਬ ਫਸਲਾਂ ਦਾ ਨ ਹੋਣਾ, ਵੇਲੇ ਸਿਰ ਵਰਖਾ ਦਾ ਨ ਹੋਣਾ ਅਤੇ ਕਾਲ ਦਾ ਪੈ ਜਾਣਾ ਹੈ, ਏਹ ਸਬੱਬ ਅਜੇਹੇ ਹਨ ਕਿ ਜਿਨ੍ਹਾਂ ਨੂੰ ਨ ਸਰਕਾਰ ਤੇ ਨਾ ਪਰਜਾ ਹੀ ਹਟਾ ਸਕਦੀ ਹੈ, ਪਰ ਇੱਸ ਦੇਸ ਜੇਹੀ ਗਰੀਬ ਪਰਜਾ ਜਿਸ ਦੀ ਆਮਦਨ (ਮਿਸਟਰ ਡਿਗਬੀ ਦੇ ਲਿਖਣ ਮੂਜਬ) ਹਸਾਬ ਲਾਯਾਂ ਸਿਰਫ ਤਿੰਨ ਪੈਸੇ ਰੋਜ਼ ਆਦਮੀ ਪ੍ਰਤੀ ਸਿਰਫ ਬਣਦੀ ਹੈ, ਜੋ ਇਕ ਵੇਲੇ ਵੀ ਅਜੇਹੇ ਮਹਿੰਗੇ ਸਮੇ ਚੰਗੀ ਰੱਜਵੀਂ ਰੋਟੀ ਹੁਣ ਨਹੀਂ ਖਾ ਸਕਦੀ* ਤਾਂ ਪੰਜ ਛੀ ਵਾਰੀ ਸੁਵਾਦਲੇ ਭੋਜਨ ਕਿਵੇਂ ਖਾ ਸਕਦੀ ਹੈ, ਜੇ ਕਦੀ

---

*ਅਮੀਰ ਆਦਮੀ ਆਪਣੇ ਵੱਲ ਨ ਵੇਖਣ ਸਗਵਾਂ ਗ਼ਰੀਬ ਗੁਵਾਂਢੀਆਂ ਦੀ ਸਾਰ ਵੀ ਲੈਣ ਕਿ ਕਿਸ ਤਰਾਂ ਅਨਾਥ ਬਾਲ ਤੇ ਰੰਡੀਆਂ ਤੀਵੀਆਂ ਵਿਲ੍ਹੂ ੨ ਕਰਦੇ ਪਾਲੇ ਵਿੱਚ ਠੁਰਦੇ ਹਨ, ਨਾ ਪੇਟ ਨੂੰ ਝੁਲਕਾ ਤੇ ਨ ਤਨ ਤੇ ਲੀਰ! ਕੇਹਾ ਮਨ ਚੀਰਣ ਵਾਲਾ ਨਜ਼ਾਰਾ ਦਿੱਸੇ ਗਾ,

ਭੁੱਲਾਂ ਦੀ ਟੋਕਰੀ, ਯਾਂ ਹੀਰੇ ਦੀਆਂ ਕਣੀਆਂ ੯ ਹਿੱਸਾ. ੧੭.

ਸੁਸਤੀ, ਅਨਗਹਿਲੀ ਤੇ ਲਕੀਰ ਦੇ ਫਕੀਰ ਹੋਣ ਦੀ ਆਦਤ ਨੂੰ ਛੋਡ ਕੇ ਯਤਨ ਉਤਸ਼ਾਹ ਤੇ ਹਿੰਮਤ ਤੇ ਹੌਸਲੇ ਨਾਲ ਮਿਲ ਕੇ ਕੰਮ ਕਰੇ ਤਾਂ ਨੌ ਨਿੱਧਾਂ ਤੇ ਬਾਰਾਂ ਸਿੱਧਾਂ ਬੂਹੇ ਅੱਗੇ ਆ ਖੜੀਆਂ ਹੋਣ.

੨–ਇਸ ਭੁੱਖੇ ਦੇਸ ਵਿੱਚ ੧੫੦੦੦੦੦ ਪੌਂਡ ਯਾਂ ਦੋ ਕ੍ਰੋੜ ਪੰਝੀ ਲੱਖ ਰੁਪਏ ਦੀ ਸਾਲ ਵਿੱਚ ਸ਼ਰਾਬ ਪੀਣ ਵਾਲੇ ਆਦਮੀ ਹਨ, ਜੋ ਨ ਸਿਰਫ ਆਪ ਹੀ ਗਰੀਬ ਤੇ ਕਮਜ਼ੋਰ ਬਨ ਰਹੇ ਹਨ ਸਗੋਂ ਸਾਰੇ ਦੇਸ ਲਈ ਜ਼ਹਿਰ ਦਾ ਬੀਜ ਖਲੇਰ ਰਹੇ ਹਨ.

੩–ਵਿਆਹਾਂ ਦੇ ਖਰਚ ਕਿੰਨੇਕੁ ਹਨ? ਇਕ ਮਾਮੂਲੀ ਆਦਮੀ ਜਿਸਦੇ ਪਾਸ ਬੜੇ ਕੀਤਿਆਂ ਮਹੀਨੇ ਭਰ ਦੀ ਮਾਂਦਗੀ ਦੇ ਸਮੇਂ ਰੋਟੀ ਖਾਣ ਜੋਗਾ ਗੁਜ਼ਾਰਾ ਵੀ ਨ ਹੋਵੇ, ਪਰ ਆਪਣੇ ਸਦਾ ਦੇ ਨੰਗੇ ਨਮੂਜ ਦੀ ਖਾਤਰ ਸੈਂਕੜੇ ਰੁਪਏ ਉਧਾਰ ਚੁੱਕ ਕੇ ਵੀ ਖਰਚਣੋਂ ਨਹੀਂ ਸੰਗਦਾ.

੪–ਏਹ ਭਸਮ ਕਰ ਦੇਣ ਵਾਲੀਆਂ ਭਾਰੀਆਂ ਰਕਮਾਂ ਏਸ ਦੇਸ ਦੇ ਇੰਨੇ ਗ੍ਰੀਬ ਤੇ ਇਕ ਵੇਲੇ ਦੇ ਭੁੱਖੇ ਲੋਕ ਕਿਥੋਂ ਲੈਂਦੇ ਹਨ, ਸੋ ਇਸ ਦਾ ਉੱਤਰ ਸਿਰਫ "ਲਹੂ ਪੀਣ ਵਾਲੀਆਂ ਜੋਕਾਂ" ( ਸ਼ਾਹੂਕਾਰਾਂ ) ਥੋਂ ਹੀ ੧) ੧॥) ੨) ਤੇ ੩) ਸੈਂਕੜਾ ਮਹੀਨਾ ਵਿਆਜ ਭਰਨ ਹੀ ਤੋਂ ਲੱਭਦਾ ਹੈ, ਏਹ ਲੱਕ ਤੋੜਨ ਵਾਲਾ ਵਿਆਜ ਪੜਵਿਆਜ, ਪੰਜਵੀਂ ਸੱਤਵੀਂ ਪੀੜ੍ਹੀ ਤੋੜੀ ਵੀ ਵਿਚਾਰੇ ਗਰੀਬ ਕਰਜ਼ਾਈ ਦਾ ਛੁਟਕਾਰਾ ਨਹੀਂ ਹੋਣ ਦੇਂਦਾ; ਏਹ ਕਰਜ਼ ਹੀ ਬਿਪਤਾ ਤੇ ਦੁੱਖਾਂ ਦੀ ਪੰਡ ਹੈ.

੫–ਇਸ ਨੰਗੇ "ਨੱਕ" ਦੇ ਭੁੱਖਿਆਂ ਦੀ ਅਜੇ ਏਥੇ ਹੀ ਖਲਾਸੀ ਨਹੀਂ ਸਗਵਾਂ ਆਪਣੀ ਬੇ ਸਮਝੀ ਦਾ ਸਬੂਤ ਦੇਣ ਲਈ ਅੱਸੂ ਦੇ

ਮਹੀਨੇ "ਹੈਜ਼ੇ" ਨੂੰ ਤਾਰ ਦੇ ਕੇ ਸੱਦਦੇ ਹਨ, ਅਤੇ ਅਨਗਿਣਤ ਸਦਾ ਦੇ ਮੁਫਤ ਖੋਰੇ ਅਤੇ ਇਸ ਭੁੱਖੇ ਦੇਸ ਨੂੰ ਰਸਾਤਲੋਂ ਵੀ ਹੋਰ ਪਰੇ ਸੁੱਟਣ ਵਾਲੇ) ਜੋ ਸਦਾ ਹੀ ਆਪਣੀ ਕਮਜ਼ੋਰੀ ਤੇ ਸੁਸਤੀ ਦਾ ਸ਼ਿਕਾਰ ਹਨ ) ਸੱਦ ੨ ਕੇ ਆਪਣਾ ਧਨ ਲੁਟਾਉਂਦੇ ਤੇ ਉਨ੍ਹਾਂ ਅਪਸੁਾਰਥੀਆਂ ਦਾ ਢਿੱਡ ਭਰ ਭਰ ਕੇ ਦੇਸ ਵਿੱਚ ਸੁਸਤੀ ਵਧਾਉਂਦੇ ਹਨ,*ਕਈਆਂ ਘਰਾਂ ਲਈ ਤਾਂ ਏਹ ਸਰਾਧ ਵਰ੍ਹੇ ਭਰ ਵਿੱਚ ਇਕ ਅਜੇਹੀ ਜ਼ਿਆਫਤ ਹੈ ਜੋ ਪਿਛੋਂ ਕਈ ੨ ਦਿਨ ਰੋਜ਼ੇ (ਫਾਕੇ) ਰੱਖਣ ਦਾ ਸਬੱਬ ਹੁੰਦਾ ਹੈ, ਕੀ ਅਜੇਹੇ ਗ਼ਰੀਬ ਦੇਸ ਦੇ ਵਸਨੀਕ ਇੱਸ ਬੇ ਸਮਝੀ ਨਾਲ ਅਜਾਂਈਂ ਲੁਟਾਉਣ ਵਾਲੇ ਆਪਣੇ ਧਨ ਨੂੰ ਚੰਗੇ ਪਾਸੇ ਲਾਕੇ ਦੇਸ ਵਿੱਚੋਂ ਸੁਸਤੀ ਦਾ ਮੂੰਹ ਕਾਲਾ ਕਰਕੇ ਕੱਢਨ ਦਾ ਯਤਨ ਨ ਕਰਣ ਗੇ ?

੬—ਏਨਾ ਹੀ ਬੱਸ ਨਹੀਂ ਇਸ ਭੁੱਖੇ ਦੇਸ ਵਿੱਚ ਜੋ ਸਦਾ "ਨੱਕ" ਨੂੰ ਉੱਡਣੋਂ ਰੋਕਿਆ ਚਾਹੁੰਦਾ ਹੈ, ਪੰਦਰਾਂ ਅਰਬ ਰੁਪਏ ਨੂੰ ਗਹਿਣਿਆਂ ਦੀ ਸੰਦੂਕੜੀ ਵਿੱਚ ਕੈਦ ਕੀਤਾ ਹੋਯਾ ਹੈ !!! ਏਹ ਰਕਮ ਬਹੁਤੀ ਵਿਚਲੀ ਰਾਸ ਦੇ ਆਦਮੀਆਂ ਦੀ ਹੀ ਹੈ ਤੇ ਜਿਸ ਨੂੰ ਬਿਨਾਂ ਕਿਸੇ ਖਾਸ ਔਕੜ ਦੇ ਏਹ ਛੋਂਹਦੇ ਹੀ ਨਹੀਂ, ਅਥਵਾ ਰੁਪਏ ਨਾਲ ਰੁਪਯਾ ਕਮਾਉਣ ਦਾ ਵੱਲ ਹੀ ਨਹੀਂ ਸਿੱਖਦੇ, ਓਹ ਰੁਪਯਾ ਜੋ ਕਿਸੇ ਬਿਉਪਾਰ ਤੇ ਲੱਗਣ ਨਾਲ ਧਨ, ਧਾਮ, ਸੰਪਤੀ ਤੇ ਸੰਤਤੀ ਵਿੱਚ ਵਾਧਾ ਕਰਦਾ ਅੱਜ ਮੂਰਖਤਾ ਵੱਸ ਕਾਠ ਮਾਰਿਆ

---

*ਏਹ ਗੱਲਾਂ ਕਿਸੇ ਦਾ ਮਨ ਦੁਖਾਉਣ ਲਈ ਨਹੀਂ ਲਿਖੀਆਂ ਜੋ ਠੀਕ ਸ਼ਾਸਤ੍ਰੋਕਤ ਵਿਧੀ ਨਾਲ ਸਰਾਧ ਕਰਣ ਤੇ ਕਰਾਉਣ ਵਾਲੇ ਆਦਮੀ ਲੱਭ ਸਕਣ ਤਾਂ ਦੋਹਾਂ ਦੀ ਕੀ-ਕਥਨੀ ਹੈ !

ਪਿਆ ਹੈ ! ਓਹ ਮਹਮੂਦ ਦੇ ਹੱਲੇ ਅਤੇ ਚੰਗੇਜ਼ ਸ਼ਾਹੀ ਲੁੱਟ, ਨਾਦਰਸ਼ਾਹੀ ਖੋਹੀ ਮੋਹੀ ਤੇ ਔਰੰਗਜ਼ੇਬੀ ਜਜ਼ੀਏ, ਦੇਸ ਵਿੱਚ ਇਸ ਨੇਕੀ ਤੇ ਅਮਨ ਦੇਣ ਵਾਲੇ ਰਾਜ ਦੇ ਵਿੱਚ ਅੱਜ ਨਹੀਂ ਹਨ, ਓਹ ਜ਼ੁਲਮ ਤੇ ਦੁੱਖ, ਜਦੋਂ ਦਸ ਕੋਹ ਪੰਧ ਕਰਨ ਵੇਲੇ ਵੀ ਗਲ ਮਿਲ ਕੇ ਤੁਰਦੇ ਸੀ—ਨਹੀਂ ਹੈ, ਤਾਂ ਫੇਰ ਓਸ ਵੇਲੇ ਦੇ ਪਏ ਹੋਏ ਏਹ ਰਵਾਜ ਹੁਣ ਨਹੀਂ ਸੋਭਦੇ, ਭਲਾ ਨੱਕ ਕੰਨ ਵਿੰਨ੍ਹ ਦੇਣੇ ਗੁਲਾਮੀ ਦੇ ਨਿਸ਼ਾਨ ਨਹੀਂ, ਜੋ ਸਭਨਾਂ ਵਿਚ ਹਾਸੋ ਹੀਣੇ ਕਰਦੇ ਹਨ ?

ਧੇਲੀ ਸੈਂਕੜੇ ਵਿਆਜ ਨਾਲ ਕ੍ਰੀਬਨ ਯਾਰ੍ਹੀਂ ਵਰੀ ਰਕਮ ਦੂਣੀ ਹੋ ਜਾਂਦੀ ਹੈ ਤਾਂ ਫੇਰ ਸੋਚੋ ਗਹਿਣਿਆਂ ਵਿੱਚ ਜੋ ਏਨਾਂ ਧਨ ਕਾਠ ਮਾਰ ਦਿੱਤਾ ਹੈ ਕਿੰਨਾਂ ਨੁਕਸਾਨ ਹੈ, ਘਸਾਈ, ਬਨਵਾਈ ਤੇ ਧੋਖੇ ਵਾਧੂ ਦੇ ਯਾਂ, ਦੂਜੀ ਤਰਾਂ ਇੱਕ ਪਾਸੇ ਰਕਮ ਨੇ ਦੂਣਾ ਬਣਨਾ ਸੀ, ਤੇ ਏਧਰ ਅੱਧੀ ਵੀ ਨਹੀਂ ਰਹਿੰਦੀ, ਸਭ ਤੋਂ ਵੱਡਾ ਨਫਾ ਇਹ ਹੋਵੇ ਗਾ ਕਿ ਸੁਨਿਆਰੇ ਜੋ ਕੁਦਰਤੀ ਬੜੇ ਚਤੁਰ ਹੁੰਦੇ ਹਨ ਸੋ ਕੁਝ ਹੋਰ ਕਲਾ ਕੌਸ਼ਲ ਦੀ ਚੀਜ ਵੱਲ ਆਪਣਾ ਸਮਾ ਦੇ ਕੇ ਦੇਸ ਦੀ ਉੱਨਤੀ ਦਾ ਸਾਧਨ ਬਨਾਉਣ ਗੇ ਤੇ ਦੇਸ਼ ਦਾ ਵਪਾਰ ਵਧੇ ਗਾ.

ਜਦ ਇਹ ਰੁਪਯਾ ਬਿਉਪਾਰ ਤੇ ਲੱਗਾ ਹੋਵੇ ਤਾਂ ਨ ਏਨਾਂ ਚੋਰ ਦਾ ਡਰ ਤੇ ਨਾ ਹੀ ਕਿਸੇ ਦੀ ਜਾਨ ਦਾ ਖੌ ਹੋਵੇਗਾ, ਵੱਡੀ ਗੱਲ ਇਹ ਕਿ ਘਰਾਂ ਦੇ ਵਿਦਕਰੇ ਤੇ ਬ੍ਰਾਦਰੀਆਂ ਦੇ ਭੌਜਲ ਸਭ ਇਕਸਾਰ ਹੋਣ ਦੇ ਸਬੱਬ ਹਟ ਜਾਨਗੇ ਤੇ ਓਹ ਧਨ,ਹਿੰਮਤ ਤੇ ਸਮਾਂ ਜੋ ਅਜਾਈਂ ਏਸ ਪਾਸੇ ਲੱਗਦਾ ਹੈ ਸੋ ਕਿਸੇ ਚੰਗੇ ਨਫੇ ਵਾਲੇ ਕੰਮ ਤੇ ਲੱਗੇਗਾ.

ਗਹਿਣੇ ਵੱਡੇ ਅਮੀਰਾਂ ਲਈ ਸੋਭ ਸਕਦੇ ਹਨ, ਪਰ ਕੀ ਇਸ ਕੰਗਾਲ ਦੇਸ ਨੂੰ ਗਹਿਣੇ ਪਾਕੇ ਧਨੀ ਦੱਸਣ ਦਾ ਏਹ ਫੋਕਾ ਉਪ੍ਰਾਲਾ ਹੈ ? ਹੁਣ ਓਹ ਰਾਜੇ ਮਹਾਂਰਾਜੇ, ਸੇਠ ਸ਼ਾਹੂਕਾਰ, ਬਿਉਪਾਰੀ ਨਹੀਂ

ਹਨ, ਜੋ ਇਕ ਮੂਰਤੀ ਤੇ ਕ੍ਰੋੜਾਂ ਰੁਪਏ ਲਾ ਦੇਣ. ਜਿੱਸ ਇਕ ਮੂਰਤੀ ਨੂੰ ਹੀ ਵੇਖਕੇ ਮਹਮੂਦ ਨੇ ਕਿਹਾ ਸੀ ਕਿ "ਇਸ ਮੂਰਤੀ ਨੇ ਆਪਣੀ ਸੇਵਾ ਕਰਣ ਵਾਲੇ ਨੂੰ ਤਾਂ ਕੁਝ ਨਾ ਦਿੱਤਾ ਪਰ ਤੋੜਨ ਵਾਲੇ ਨੂੰ ਲਾਲ, ਤੇ ਜੁਵਾਹਰਾਤਾਂ ਦੀਆਂ ਢੇਰੀਆਂ ਲਾ ਦਿੱਤੀਆਂ ਹਨ। ਸੋ ਜਿਸ ਧਨਦੀ ਤਲਾਸ਼ ਵਿੱਚ ਸਿਕੰਦਰ ਯੂਨਾਨ ਵਿਚੋਂ, ਮਹਮੂਦ, ਤੈਮੂਰ, ਸਣੁਕਤ ਗੀਨ, ਚੰਗੇਜ਼ ਖਾਂ ਹਿੰਦੂਕੁਸ਼ ਵਲੋਂ, ਤੇ ਹੋਰ ਵਲੇਤੀ ਮਲਾਹ ਕਈ ਬੇੜੇ ਸਮੁੰਦਰ ਵਿੱਚ ਰੋੜ੍ਹਨ ਤੇ ਪਿੱਛੋਂ ਵੀ ਇਸ ਦੇਸਾਂ ਦੇ ਸਿਰਤਾਜ ਧਰਤੀ ਦੀ ਖੋਜ ਵਿੱਚ ਬਾਉਰੇ ਹੋ ਰਹੇ ਸੇ, ਓਹ ਅੱਜ ਬੇ ਸਮਝੀ ਵਿੱਚ ਇਸ ਦਸ਼ਾ ਵਿੱਚ ਹੈ ਕਿ ਮਰਦੀ ਵਾਰੀ ਵੀ ਪਰਾਇਆਂ ਦੇ ਬੂਹੇ ਖੱਫਣ ਮੰਗਣ ਲਈ ਜਾਂਦਾ ਹੈ, ਓਹ ਦਿਨ, ਸ਼ਾਨ, ਹਿੰਮਤ, ਤੇ ਹੌਸਲੇ ਨਹੀਂ ਹਨ, ਜਿਨਾਂ ਨੂੰ ਗਹਿਣੇ ਸੋਭਨੀਕ ਲੱਗਦੇ ਹੋਣ ਤਾਂ ਫੇਰ ਇਸ ਭੁੱਲੋਂ ਅਸੀਂ ਜਿੰਨੀ ਛੇਤੀ ਬਚ ਜਾਈਏ ਚੰਗਾ ਹੈ.

੭—ਹੁਣ ਬਾਕੀ ਰਹੇ ਜ਼ਿਮੀਂਦਾਰ! ਕੋਹਾਂ ਦੇ ਕੋਹ ਜ਼ਮੀਨ ਖਾਲੀ ਪਈ ਹੈ, ਜਿਸ ਵਿੱਚ ਕੱਚੇ ਖੂਹ ਕੱਢ ਕੇ ਪਾਣੀ ਪੈਲੀ ਸਿੰਜਣ ਲਈ ਨਹੀਂ ਲੈ ਸਕਦੇ, ਜੇ ਹਿੰਮਤ ਕਰਣ ਤਾਂ ਮੇਹਨਤ ਤੇ ਖਰਚ ਨਾਲ ਹੀ ਪੈਲੀਆਂ ਵਧਾ ਸਕਦੇ ਹਨ, ਪਰ ਸ਼ੋਕ ਹੈ ਕਿ ਸੀਰਮਾਂ ਪੀਣ ਵਾਲੇ ਨਹਿਰ ਦੇ ਤੇ ਮਾਲਕਾਂ ਦੇ ਮਾਮਲੇ ਵਾਲੀ ਪੈਲੀ ਨੂੰ ਤਾਂਘ ਕੇ ਲੈਂਦੇ ਹਨ, ਜੇ ਯਤਨ ਕਰਕੇ ਪੈਲੀ ਨੂੰ ਚੰਗੀ ਤਰਾਂ ਡੂੰਘੀ ਸੀ ਦੇ ਕੇ ਹਲ ਵਾਹੁਣ, ਅਰ ਰੂੜੀ ਚੰਗੀ ਦੇਣ, ਤਾਂ ਬਹੁਤ ਲਾਭ ਹੋ ਸਕਦਾ ਹੈ, ਘਾਹ ਬੂਟ ਦੀ ਗੋਡੀ ਚੰਗੀ ਤਰਾਂ ਤੇ ਬਹੁਤ ਵੇਰ ਕਰਣ, ਕਈਆਂ ਜ਼ਮੀਨਾਂ ਵਿੱਚ ਤਾਂ ਭੁਕਾਟ, ਕੰਡਿਆਰੀ, ਨਿਕੰਮੇ ਘਾਹ ਬੂਟ ਬੀਜੀ ਹੋਈ ਚੀਜ਼ ਤੋਂ ਵੀ ਵੱਧ ਹੁੰਦੇ ਹਨ, ਜੋ ਜ਼ਮੀਨ ਦੀ ਅਸਲ ਧਨ ਉਪਜਾਊ ਸਿਫਤ ਤੇ ਬਹੁਤ ਥਾਂ ਨੂੰ ਰੋਕ ਲੈਂਦੇ ਹਨ, ਜਿਸ ਮੂਰਖਤਾ ਦਾ

ਫਲ ਸੁਸਤ ਪਰਜਾ ਸ਼ਾਹੂਕਾਰਾਂ ਤੋਂ ਉਧਾਰ ਚੁੱਕਦੀ ਹੈ, ਕਈ ਜ਼ਿਮੀ-ਦਾਰ ਚੰਗੇ ੨ ਪੜ੍ਹੇ ਹੋਏ ਵੀ ਹਨ, ਪਰ ਇਸ ਦੇਸ ਵਿੱਚ ਮੁਨਸ਼ੀ (Quill Driver) ਬਣਨ ਨੂੰ ਹਲ ਵਾਹੂ (Bullock Driver) ਬਣਨ ਕੋਲੋਂ ਲੋਕ ਚੰਗਾ ਸਮਝਦੇ ਹਨ, ਤਾਂ ਫੇਰ ਏਹ ਆਸ ਕਰਨੀ ਜੋ ਵਡੇ ੨ ਪੜ੍ਹੇ ਹੋਏ ਲੋਕ ਜ਼ਿਮੀਂਦਾਰੀ ਆਪ ਕਰਨ ਖੋਤੇ ਦੇ ਸਿਰ ਸਿੰਙ ਲੱਗਣੇ ਹਨ.

## (੩) ਸਾਡੀ ਵਿਕਟੋਰੀਆ ਮਹਾਰਾਣੀ.

ਸਾਡੀ ਸੁਰਗਵਾਸੀ ਮਹਾਰਾਣੀ ਵਿਕਟੋਰੀਆ ਭਾਵੇਂ ਕਿੰਨੀ ਰਾਜਸੀ ਕੰਮਾਂ ਵਿੱਚ ਰਹਿੰਦੀ ਪਰ ਆਪਣਾ ਸਮਾ ਕਦੀ ਵੀ ਅਜਾਈ ਨਹੀਂ ਗੁਵਾਉਂਦੀ ਸੀ, ਇਹ ਪਿਆਰ ਕਰਣ ਵਾਲੀ ਮਾਂ ਤੇ ਆਗਿਆ ਕਾਰ ਇਸਤ੍ਰੀ ਸੀ, ਮਹਾਂਰਾਣੀ ਦਾ ਨਾਉਂ ਸਾਰੇ ਦੇਸ ਵਿੱਚ ਘਰ ੨ ਮਸ਼ਹੂਰ ਹੈ, ਇਸ ਮਹਾਂਰਾਣੀ ਨੇ ਆਪਣੇ ਬਾਲਾਂ ਦੇ ਪਾਲਣ ਪੋਖਨ ਵੱਲ ਪੂਰਾ ੨ ਧਿਆਨ ਦਿੱਤਾ ਜੋ ਨੀਤੀ ਵਿੱਦਜਾ ਤੇ ਬਲ ਵਿੱਚ ਆਪਣੇ ਜੋਗ ਸੰਪੂਰਣ ਹੋਣ, ਆਪਣੇਂ ਬਾਲਾਂ ਦੇ ਕੱਪੜੇ ਤੇ ਅਸ-ਬਾਬ ਭੈਠਕਾਂ ਆਦਿਕ ਰੋਜ਼ ਆਪ ਵੇਖਦੀ ਤੇ ਧਿਆਨ ਰੱਖਦੀ ਕਿ ਬਾਲਾਂ ਵਿੱਚ ਕਿਸੇ ਤਰਾਂ ਦੀ ਫਜ਼ੂਲੀ ਦੀ ਆਦਤ ਨਾਂ ਪੈ ਜਾਵੇ, ਓਹੋ ਪੰਘੂੜਾ, ਓਹੋ ਨਾਮ ਰੱਖਣ ਵੇਲੇ ਦਾ ਚੋਲਾ, ਓਹੋ ਗੌਨ ਸਾਰਿਆਂ ਬਾਲਾਂ ਨੇ ਵਾਰੋ ਵਾਰੀ ਪਾਯਾ। ਏਹ ਆਪ ਬਾਲਾਂ ਨੂੰ ਰੋਜ਼ ਧਾਰਮਿਕ ਸਿੱਖਿਆ ਦੇਂਦੀ ਤੇ ਉਨ੍ਹਾਂ ਦੇ ਚਾਲ ਚੱਲਨ, ਵਤੀਰੇ ਤੇ ਚੰਗੀ ਨਜ਼ਰ ਰੱਖਦੀ, ਛੋਟੀ ੨ ਭੁੱਲ ਤੇ ਵੀ ਦੰਡ ਦੇਂਦੀ ਸੀ, ਪਰ ਜਦ ਕੋਈ ਚੰਗਾ ਕੰਮ ਕਰਣ ਤਾਂ ਇਨ੍ਹਾਮ ਵੀ ਦੇ ਦੇਂਦੀ, ਬਾਲ ਵੀ ਮਾਂ ਨਾਲ ਵੱਡਾ ਸਨੇਹ ਰੱਖਦੇ, ਘਰ ਦੇ ਸਾਰੇ ਕੰਮ ਨਿਕੇ ਤੋਂ ਵਡੇ ਤਕ ਆਪ ਦੇਖਦੀ, ਤਾਂਕਿ ਹਰ ਤਰਾਂ ਦੀ ਖ਼ੁਸ਼ੀ ਤੇ ਸੁਖ ਸਬਨਾਂ ਨੂੰ ਵੰਡਵੇਂ ਮਿਲਦੇ ਰਹਿਣ।

ਸਾਡੇ ਦੇਸ ਵਿੱਚ ਤੀਵੀਆਂ ਪਤੀ ਨੂੰ ਦੇਵਤਾ ਜਾਨਕੇ ਪੂਜਦੀਆਂ ਤੇ ਸਦਾ ਪ੍ਰੇਮ ਤੇ ਸਿਨਮਾਨ ਨਾਲ ਵਰਤਦੀਆਂ ਹਨ, ਸਾਡੀ ਮਹਾਰਾਣੀ ਦਾ ਏਹ ਵਤੀਰਾ ਵੇਖ ਕੇ ਮਨ ਵਿੱਚ ਖੁਸ਼ੀ ਦੀ ਲਹਿਰ ਉਠਦੀ ਹੈ, ਮਹਾਰਾਣੀ ਦਾ ਪਤੀ ਨਾਲ ਪ੍ਰੇਮ ਦਿਨ ਬਦਿਨ ਵਧਦਾ ਹੀ ਗਿਆ ਤੇ ਬਾਲਾਂ ਦੇ ਸਨੇਹ ਨੇ ਤਾਂ ਇਸ ਦੇ ਮਨ ਵਿੱਚ ਘਰ ਕਰ ਲਿਆ ਸੀ, ਏਹੋ ਵਡਾ ਰਤਨ ਸੀ ਕਿ ਜਿਸ ਕਰਕੇ ਇਸਦਾ ਨਾਮ ਦੇਵੀ ਪਾਯਾ ਜਾਂਦਾ ਹੈ. ੨੭ ਜੁਲਾਈ ੧੮੫੭ ਈ: ਮਹਾਰਾਣੀ ਨੇ ਆਪਣੇ ਚਾਚੇ ਲਿਉਪਲਡਾ ਬਿਲਜੀਅਮ ਦੇ ਬਾਦਸ਼ਾਹ ਨੂੰ ਏਹ ਚਿੱਠੀ ਲਿਖੀ ਸੀ:—

"ਮੈਂ ਪਤੀ ਦੇ ਆਵਣ ਵਿੱਚ ਗਿਣ ੨ ਕੇ ਮਿੰਟ ਬਿਤਾਉਂਦੀ ਹਾਂ, ਸਾਰਾ ਟੱਬਰ ਜਦ ਓਹ ਘਰ ਨਾ ਹੋਣ ਮੈਨੂੰ ਸੁਨਸਾਨ ਬਨ ਭਾਸਦਾ ਹੈ, ਏਹ ਮਲੂਮ ਹੁੰਦਾ ਹੈ ਜੋ ਮੇਰੇ ਪ੍ਰਾਣ ਤੇ ਘਰ ਵੀ ਉੱਡਦੇ ਜਾਂਦੇ ਹਨ"

ਮਹਾਰਾਣੀ ਦਾ ਪਤੀ ਨਾਲ ਸੀਤਾ, ਦਮਯੰਤੀ * ਤੇ ਸਾਵਿੱਤ੍ਰੀ ਵਾਂਗੂ ਪ੍ਰੇਮ ਸੀ, ਇਕ ਵਾਰੀ ਮਹਾਰਾਣੀ ਨੇ ਆਪਣੇ ਰੋਜ਼ ਨਾਮਚੇ ਵਿੱਚ ਲਿਖਯਾ ਸੀ "ਕਰਤਾਰ ਬਖਸ਼ੇ ਮੈਂ ਖੁਸ਼ੀ ਹੋਵਾਂ ਤੇ ਮੈਂ ਆਪਣੇ ਪ੍ਰਾਣ ਪ੍ਰੀਤਮ ਪਤੀ ਨੂੰ ਪ੍ਰਸੰਨ ਰੱਖਣ ਦਾ ਜਤਨ ਕਰਾਂ ਅਤੇ ਜੋ ਕੁਝ ਮੇਰੇ ਵੱਸ ਵਿੱਚ ਹੈ ਮੈਂ ਉਸਦੀ ਖੁਸ਼ੀ ਲਈ ਕਰਾਂ ਗੀ"

ਇਕ ਵਾਰੀ ਜਦ ਵਿਆਹੇ ਨੂੰ ਅਜੇ ਥੋੜੇ ਹੀ ਦਿਨ ਹੋਏ ਸੇ ਕਿ

---

*ਅਜੇਹੀਆਂ ਭਾਰਥ ਦੀਆਂ ਸਪੁੱਤ੍ਰੀਆਂ ਦੇ ਜੀਵਨ ਵੀ ਵੱਖਰੀ ਪੋਥੀ ਵਿੱਚ ਹਰੇਕ ਦੇ ਲਾਭ ਪਾਠ ਲਈ ਛਾਪੇ ਜਾ ਰਹੇ ਹਨ. ਏਹ ਮਹਾਨ ਲਾਭਕਾਰੀ ਪੁਸਤਕ ਹਰੇਕ ਇਸਤ੍ਰੀ ਮਰਦ ਦੇ ਪੜ੍ਹਨ ਜੋਗ ਹੈ ਮੁਲ ਸਿਰਫ ੧) ਮਿਲਣ ਦਾ ਪਤਾ:—ਮੈਨੇਜਰ, ਮੌਡਲ ਪ੍ਰੈਸ, ਮੇਕਲਜੋਡ ਰੋਡ, ਕੋਠੀ ਨੰਬ੍ਰ ਪੰਜ, ਪੋਸਟ ਬੌਕਸ ੪੩, ਲਾਹੌਰ.

ਪਤੀ ਨੂੰ ਕੁਝ ਗੁੱਸਾ ਆਯਾ ਤਾਂ ਉਨ੍ਹਾਂ ਨੇ ਇੱਕ ਬੈਠਕ ਵਿੱਚ ਜਾਕੇ ਅੰਦਰੋਂ ਬੂਹੇ ਬੰਦ ਕਰ ਦਿਤੇ. ਮਹਾਰਾਣੀ ਨੇ ਘੰਟਾ ਭਰ ਸੰਤੋਖ ਕੀਤਾ ਫੇਰ ਉੱਠਕੇ ਬੂਹੇ ਦੇ ਪਾਸ ਜਾ ਕੇ ਕਿਹਾ ਕਿ ਸ਼ਹਿਜ਼ਾਦਾ ਜੀ! ਬਾਹਰ ਆਓ, ਸ਼ਾਹਿਜ਼ਾਦੇ ਨੇ ਅੰਦ੍ਰੋਂ ਹੀ ਉੱਤਰ ਦਿਤਾ ਨਹੀਂ ਮੈਂ ਨਹੀਂ ਆਉਂਦਾ, ਤੁਸੀਂ ਜਾਓ, ਮੈਨੂੰ ਇਕੱਲੇ ਹੀ ਏਥੇ ਰਹਿਣ ਦੇਵੋ,ਇਸ ਉੱਤਰ ਨੇ ਸ਼ਾਹੀ ਸੁਭਾਵ ਨੂੰ ਹਲ ਚਲ ਪਾ ਦਿੱਤੀ ਤੇ ਫੇਰ ਕਿਹਾ ਕਿ ਸ੍ਰੀ ਯੁਤ ਜੀ ਛੇਤੀ ਬਾਹਰ ਆਓ,ਮਹਾਰਾਣੀ ਜਿਸਦੀ ਤੁਸੀਂ ਪ੍ਰਜਾ ਹੋ ਤੁਹਾਨੂੰ ਬਾਹਰ ਆਉਣ ਲਈ ਆਗਯਾ ਕਰਦੀ ਹੈ, ਏਹ ਸੁਣ ਕੇ ਸ਼ਹਿਜ਼ਾਦਾ ਬਾਹਰ ਆ ਗਿਆ ਤੇ ਜਿੱਥੇ ਕਿਹਾ ਗਿਆ ਸੀ ਜਾ ਬੈਠਾ, ਕਿੰਨਾ ਚਿਰ ਬੁੱਲ੍ਹਾਂ ਤੇ ਮੋਹਰ ਲੱਗੀ ਰਹੀ, ਛੇਕੜ ਮਹਾਰਾਣੀ ਨੇ ਕਿਹਾ, ਮਹਾਰਾਜ ਜੀ! ਕੁਝ ਬਚਨ ਬਿਲਾਸ ਕਰੋ.

ਸ਼ਹਿਜ਼ਾਦਾ—ਕੀ ਇਹ ਵੀ ਮਹਾਰਾਣੀ ਦੀ ਹੀ ਆਗਯਾ ਹੈ?

ਮਹਾਰਾਣੀ—ਨਹੀਂ ਆਪਦੀ ਪਤਨੀ ਬੇਨਤੀ ਕਰਦੀ ਹੈ. ਏਹ ਕਹਿਕੇ ਆਪ ਹਸਮੁਖ ਚੇਹਰੇ ਨਾਲ ਉਸ ਦੇ ਨੇੜੇ ਜਾ ਬੈਠੀ.

ਏਹੋ ਜੇਹੇ ਝਗੜੇ ਕਈ ਵਾਰੀ ਸਾਡੇ ਘਰਾਂ ਵਿੱਚ ਹੁੰਦੇ ਹਨ, ਪਰ ਕੀ ਹੰਕਾਰ ਤੇ ਮਾਨ ਸਾਨੂੰ ਘੇਰ ਕੇ ਦੁੱਖ ਦੀ ਨੈਂ ਵੱਲ ਨਹੀਂ ਲੈ ਜਾਂਦਾ? ਕੀ ਇਸਤ੍ਰੀਆਂ ਨੂੰ ਇੰਨੀ ਬੜੀ ਮਾਨ ਵਾਲੀ ਸੁੰਦਰੀ ਮਹਾ ਰਾਣੀ ਤੋਂ ਸਿੱਖਯਾ ਲੈ ਕੇ ਆਪਣੇ ਹੰਕਾਰ ਨੂੰ ਛੱਡਕੇ ਆਪਣੇ ਪਤੀ ਦੀ ਖੁਸ਼ੀ ਵਿੱਚ ਵਾਧਾ ਕਰਨ ਤੇ ਬਾਲਾਂ ਦੇ ਪਾਲਣ ਪੋਖਣ ਵਿੱਚ ਨਿਤ ਤਿਆਰ ਨਹੀਂ ਰਹਿਣਾ ਚਾਹੀਦਾ ਜੋ ਹਰੇਕ ਇਸਤ੍ਰੀ ਦਾ ਮੁੱਖ ਫਰਜ਼ ਹੈ?

## (੪) ਭਲੀ-ਸ਼ਿੱਖਯਾ ਤੇ ਵਿਚਾਰ ਦੇ ਕੁੰਡਲ.

ਯਾਦ ਰੱਖੋ ਕਿ ਤੇਲ ਦੀ ਬੂੰਦ ਸਿਰਕੇ ਦੀ ਬੋਤਲ ਕੋਲੋਂ ਪਾਣੀ

ਤੋਂ ਵਧੀਕ ਖਿਲਰਦੀ ਹੈ, ਸੋ ਸੰਸਾਰ ਵਿੱਚ ਕਿਸੇ ਨੂੰ ਦੁੱਖ. ਦੇਣ ਵਾਲੇ ਬਚਨ ਕਦੀ ਵੀ ਨ ਮੂੰਹੋਂ ਕੱਢੋ:—

ਇਕ ਇਕ ਬੋਲ ਤੀਰ ਹੈ ਹੁੰਦਾ, ਵਾ ਵਿੱਚ ਭੁੱਲ ਚਲਾਵੀਂ ਨਾਂ.
'ਬੋਲੀ' ਅੱਗ ਚੰਗਜਾਰਾ ਹੁੰਦੀ, ਭਾਂਬੜ ਚੁੱਕ ਮਚਾਵੀਂ ਨਾਂ.
ਘਾਉ ਜੀਭ ਦੇ ਮਿਲਣੇ ਔਖੇ, ਕਾਰੀ ਵੱਟ ਲਗਾਵੀਂ ਨਾਂ.
ਜੀਭ ਵਿੱਚ ਅੰਮ੍ਰਿਤ ਹੈ ਵਸਦਾ, ਜ਼ੈਹਰ ਬਨਾ ਉਗਲਾਵੀਂ ਨਾਂ.
ਸੋਚੀਂ ਸੋਚ ਕਰੀਂ ਫਿਰ ਬੋਲੀਂ, ਐਵੇਂ ਬੋਲ ਕਢਾਵੀਂ ਨਾਂ.
ਜਿਹਬਾ ਮਣੀਆਂ ਮੰਤ ਬਣਾਵੀਂ, ਅੰਮ੍ਰਿਤ ਨਦੀ ਵਗਾਵੀਂ ਤਾਂ.
ਜੋ ਬੋਲੇਂ ਸੋ ਪਿਆਰਾ ਮਿੱਠਾ, ਕੌੜੇ ਬੋਲ ਅਲਾਵੀਂ ਨਾਂ.
ਕਰੜਾ ਬੋਲਣ ਵਾਦੀ ਛਡੀਂ, ਮੂੰਹੋਂ ਫੁੱਲ ਕਿਰਾਵੀਂ ਤਾਂ.
ਮਾਨ ਦੂਜਿਆਂ ਰਖੀਂ ਵੀਰਨ, ਆਪਣਾ ਮਾਨ ਰਖਾਵੀਂ ਖਾਂ.

ਬੇਨਤੀ ਤੇ ਪ੍ਰਾਰਥਨਾ ਵੇਲੇ ਇਸ ਤਰਾਂ ਹੋਣਾ ਚੰਗਾ ਹੈ ਕਿ ਮਨ ਹੋਵੇ ਤੇ ਮੂੰਹ ਨ ਹਿਲੇ, ਪਰ ਜੇ ਮੂੰਹ ਹਿਲੇ ਤੇ ਮਨ ਨ ਹੋਵੇ ਤਾਂ ਵਡਾ ਮਾੜਾ ਹੈ.

ਜੋ ਮਨੁੱਖ ਸ਼ਰਾਬ ਪੀਣ ਵ ਮੰਦ ਕਰਮਾਂ ਵਿੱਚ ਆਪਣੇ ਬਲ ਦਾ ਨਸ਼ਟ ਕਰ ਲੈਂਦਾ ਹੈ, ਓਹ ਓਹੋ ਜੇਹਾ ਹੈ ਜੋ ਜ਼ਹਿਰ ਖਾਂਦਾ, ਫਾਂਸੀ ਲਟਕਦਾ ਯਾਂ ਪਾਣੀ ਵਿੱਚ ਡੁੱਬ ਮਰਦਾ ਹੈ. ਕਮਾਓ ਬਹੁਤਾ ਪਰ ਖਰਚੋ ਥੋੜਾ, ਮੇਹਨਤ ਦਿੱਲ ਲਾ ਕੇ ਕਰੋ ਤੇ ਖਰਚੋ ਹੋਸ਼ ਨਾਲ.

ਜਦ ਭੁੱਲ ਹੋ ਜਾਵੇ ਤਾਂ ਝੂਠ ਦੀ ਚਾਦਰ ਨਾ ਪਾਓ. ਝੂਠ ਸਬ ਤੋਂ ਕਮੀਨਾ ਪਾਪ ਹੈ. ਸ਼ਰਮ ਨ ਕਰੋ, ਜੋ ਭੁੱਲ ਹੋਵੇ ਸੋ ਮੰਨ ਲੌ, ਸਗੋਂ ਇਸ ਦੀ ਖੁਸ਼ੀ ਤੁਹਾਨੂੰ ਸੱਚਾ ਬਨਾਉਣ ਦਾ ਯਤਨ ਕਰੇ ਗੀ.

## (੫) ਨਿੱਕੀਆਂ ਅਤੇ ਵੱਡੀਆਂ ਮੱਛੀਆਂ.

ਇਕ ਆਦਮੀ ਨੇ ਆਪਣਾ ਜਾਲ ਸਮੁੰਦ੍ਰ ਵਿੱਚ ਪਾਇਆ ਉਸ

ਵਿੱਚ ਕਈ ਤਰਾਂ ਦੀਆਂ ਮੱਛੀਆਂ ਫਸੀਆਂ, ਜਦ ਉਹ ਜਾਲ ਬਾਹਰ ਖਿੱਚਣ ਲੱਗਾ ਤਾਂ ਉਸ ਵਿਚੋਂ ਛੋਟੀਆਂ ੨ ਮੱਛੀਆਂ ਖਟਾ ਖਟ ਕੁੱਦ ਕੇ ਸਮੁੰਦ੍ਰ ਵਿੱਚ ਚਲੀਆਂ ਗਈਆਂ ਪਰ ਵਡੀਆਂ ੨ ਜਾਲ ਵਿਚ ਹੀ ਫਸੀਆਂ ਰਹੀਆਂ, ਉਨ੍ਹਾਂ ਨੂੰ ਉਹ ਫੜ ਕੇ ਆਪਣੇ ਘਰ ਲੈ ਆਯਾ.

"ਨੀਵੇਂ ਥਾਂ ਸਦਾ ਭਰੇ ਰਹਿੰਦੇ ਹਨ"

"ਨੀਵਾਂ ਜਿਣੇ ਉਚੇਰਾ ਹਾਰੇ"

( *ਨੀਤੀ ਰਤਨ ਵਿਚੋਂ, ਕਿਸੇ ਨੂੰ ਉਤਾਰਾ ਕਰਣ ਦਾ ਹੱਕ ਨਹੀਂ )

## ਸਿੱਖ੍ਯਾ:—

ਸੰਸਾਰ ਦੇ ਵਿੱਚ ਨਿੰਮ੍ਰਤਾ ਇਕ ਇਸ ਤਰਾਂ ਦਾ ਮਾਲ ਹੈ.
ਪ੍ਰਭੁਤਾ ਉਚਾਈ ਜਗਤ ਦੀ ਰਲਦੀ ਨ ਜਿੱਸ ਦੇ ਨਾਲ ਹੈ.
ਨੀਵੇਂ ਸਰਾਂ ਵਿਚ ਜਲ ਭਰੇ—ਪਰਬਤ ਸਹਿਣ ਧੁੱਪਾਂ ਸਦਾ.
ਝੁਕ ਕੇ ਤਲੇ ਬਹਿ ਘਾਸ ਜਾਏ, ਬ੍ਰਿੱਖ ਝੱਖੜ ਡੇਗਦਾ.
ਤਾਂ ਤੇ ਸਦਾ ਹੰਕਾਰ ਅਰ ਵਡਪਣੇ ਤੋਂ ਬਚ ਕੇ ਰਹੋ.
ਬਹੁਤੇ ਦੁਖਾਂ ਦਾ ਘਰ ਗਰਬ ਹੈ-ਏਸਤੋਂ ਹਰ ਦਮ ਡਰੋ.

ਨਿਮਰ ਹੋਏ ਕਰ ਨੀਚ ਉਚਾਈ ਜਗ ਵਿੱਚ ਪਾਵੇ.
ਚਲੇ ਨਿਵਾਣੀਂ ਨੀਰ ਸਮੁੰਦ੍ਰ ਨਾਮ ਰਖਾਵੇ.
ਨਿਵੇਂ ਤਕੜੀ ਤੋਲ ਸਮਝਿਆ ਜਾਵੇ ਭਾਰੀ.
ਝੁਕੇ ਧਨੁਸ਼ ਤੋਂ ਤੀਰ ਦੂਰ ਤਕ ਕਟੇ ਉਡਾਰੀ.

---

*ਨੀਤੀ ਰਤਨ—ਲੁਕਮਾਨ ਹਕੀਮ ਦੀਆਂ ਕਹਾਣੀਆਂ ਬੜਾ ਹੀ ਸਿੱਖਯਾ ਦੇਣ ਵਾਲੀ ਮਹਾਨ ਲਾਭਕਾਰੀ ਪੁਸਤਕ ਹੈ, ਇਸ ਦੇ ਦੋ ਹਿੱਸੇ ਹਨ, ਮੁੱਲ ਹਰੇਕ ਹਿੱਸੇ ਦਾ ।।।) ਮਿਲਣ ਦਾ ਪਤਾ—ਭਾਈ ਅਮਰ ਸਿੰਘ, ਮੈਨੇਜਰ, ਸੈਂਟ੍ਰਲ ਪ੍ਰੈਸ, ਮੈਕਲਜੋਡ ਰੋਡ, ਕੋਠੀ ਨੰਬ੍ਰ ੫, ਪੋਸਟ ਬੋਕਸ ੪੩, ਲਾਹੌਰ. ਹਰੇਕ ਨੂੰ ਮੰਗਵਾਕੇ ਲਾਭ ਲੈਣਾ ਚਾਹੀਦਾ ਹੈ.

੨੬. ਵਾਦੀ ਦਾ ਸੰਗਲ ਤੇ ਇਸਤ੍ਰੀ ਦਾ ਚੰਗਾ ਹਿਸਾਬ.

ਮਾਨੁੱਖ ਨੂੰ ਚਾਹੀਏ ਪਾਲਣਾ ਸ੍ਰਿਸ਼ਟ ਨਿਯਮ ਦੇ ਮਰਮ ਨੂੰ.
ਹੋ ਕਟ ਲਿਜਾਇ ਸੁਖੈਨ ਹੀ ਠੰਢਾ ਲੋਹਾ ਗਰਮ ਨੂੰ.

## (੬) ਵਾਦੀ ਦਾ ਸੰਗਲ.

ਵਾਦੀ ਦਾ ਸੰਗਲ ਪਹਿਲਾਂ ਹਲਕਾ ਮਲੂਮ ਹੁੰਦਾ ਹੈ ਪਰ ਜਦ ਵਡਾ ਹੋ ਜਾਵੇ ਤਾਂ ਟੁੱਟਦਾ ਨਹੀਂ.

ਬਾਲਾਂ ਦੀ ਵਾਦੀ ਪਹਿਲੇ ਕਹਿਣੇ ਦੇ ਜਾਲ ਵਰਗੀ ਹੁੰਦੀ ਹੈ ਜੇ ਤਾੜਨਾ ਨਾ ਕੀਤੀ ਜਾਏ ਤਾਂ ਧਾਗਾ ਹੋ ਜਾਂਦੀ ਹੈ, ਫੇਰ ਇਕ ਰੱਸਾ ਤੇ ਪਿਛੋਂ ਲੋਹੇ ਦੇ ਵਡੇ ਸੰਗਲ ਬਣ ਜਾਂਦੇ ਹਨ ਜੋ ਕਿਸੇ ਤੋਂ ਵੀ ਨਹੀਂ ਟੁੱਟਦੇ.

## (੭) ਇਸਤ੍ਰੀ ਦਾ ਸਭ ਤੋਂ ਚੰਗਾ ਹਿਸਾਬ.

ਜੋੜ–ਪਤੀ ਦੇ ਸੁਖ ਜੋੜਨੇ.
ਘਟਾਉਨਾ–ਪਤੀ ਦੇ ਦੁੱਖ ਤੇ ਖਰਚ.
ਗੁਣਨਾ–ਪਤੀ ਦੇ ਗੁਣ, ਖੁਸ਼ੀ ਤੇ ਸੁਖ.
ਵੰਡਨਾਂ–ਪਤੀ ਦੀ ਚਿੰਤਾ.

## (੮) ਕੁੜੀ ਦਾ ਚੰਗਾ ਦਾਜ.

ਜਾਪਾਨ ਦੀ ਇਕ ਜੁਵਾਨ ਕੁੜੀ ਤੋਂ ਸਹੁਰੇ ਜਾਣ ਵੇਲੇ ਇਕ ਸਹੇਲੀ ਨੇ ਪੁਛਿਆ, ਭੈਣੇ ਤੂੰ ਪਤੀ ਦੀ ਭੇਟਾ ਲੈ ਕੇ ਕੀ ਜਾਵੇਂਗੀ?

ਉੱਤਰ–ਮੈਂ ਓਹ ਭੇਟਾ ਲੈਕੇ ਜਾਵਾਂਗੀ ਕਿ ਜਿਸ ਨੂੰ ਸੋਨਾ ਤੇ ਮੋਤੀ ਵੀ ਨ ਮੁੱਲ ਲੈ ਸਕਣ.

ਸਹੇਲੀ–ਓਹ ਕੀ ?

ਉੱਤਰ–ਸੱਚਾ ਬੇ ਦਾਗ਼ ਤੇ ਉੱਜਲ ਹਿਰਦਾ, ਉੱਜਲਾ ਨੇਕ

ਵਤੀਰਾ, ਏਹੋ ਮੇਰੇ ਮਾਪੇ ਛੱਡ ਗਏ ਹਨ ਹੋਰ ਰੋਕੜ ਕੱਪੜੇ ਕੁਝ ਨਹੀਂ ਚੰਗਾ ਦਾਜ ਇਸਤ੍ਰੀ ਦੇ ਚੇਹਰੇ ਤੇ ਸ਼ਰਮ, ਬੋਲਣ ਵਿਚ ਨਿੰਮ੍ਰਤਾ, ਸਮਝ ਤੇ ਸਚਾਈ ਤੇ ਵਤੀਰੇ ਵਿੱਚ ਸੁਧਾਓ ਤੇ ਪਤਿਬ੍ਰਤਾ ਧਰਮਹੀ ਹੈ.

## (੯) ਦੇਵ ਸ਼ਕਤਿ ਵੀ ਝੁਕ ਜਾਵੇ.

(ਸ੍ਵਰਗ ਦੇ ਰਤਨ‡ਵਿਚੋਂ ਕਿਸੇ ਨੂੰ ਉਤਾਰਾ ਕਰਨ ਦਾ ਹੱਕ ਨਹੀਂ)

---

ਮਨਹੀ ਸਭ ਭਾਂਤ ਬਲੀ ਬਹੁ ਹੈ, ਮਨਹੀ ਸਬ ਕਾਰਜ ਢਾਹਿ ਉਸਾਰੇ.
ਮਨਹੀ ਦੀ ਸਿੱਖਜ ਸਹਾਇ ਗਹੇ, ਮਾਨੁਖ ਸੰਸਾਰਿਕ ਸ੍ਵਾਂਗ ਉਤਾਰੇ.
ਦੁਖਰੂਪ ਬਨੇ ਅਥਵਾ ਸੁਖ ਨਿਧਿ ਜੋ ਬੈਠ ਇਕੰਤ ਵਿਚਾਰ ਵਿਚਾਰੇ.
ਕਰ ਦੇਣ ਪ੍ਰਗਟ ਸੰਸਾਰ ਵਿਖੇ, ਉਸ ਦੇ ਕਰਤੱਵਜ ਦੇ ਰੰਗ ਪਸਾਰੇ.

---

ਮਨ ਥੀਂ ਦ੍ਰਿੜ੍ਹ ਜੋ ਕੁਝ ਚਾਹੋ ਗੇ, ਜੋ ਚਾਹੋ ਗੇ ਬਣ ਜਾਓ ਗੇ.
ਨਿਰਬਲ ਨਿਸਫਲਤਾ ਵਲ ਜਾਕੇ, ਕਹਿ ਦਿੰਦੇ ਹਨ ਇਹ ਘਬਰਾ ਕੇ.
ਇਹ ਦੋਸ਼ ਫਲਾਣੀ ਗੱਲ ਦਾ ਹੈ, ਪਰ ਆਤਮ ਕਦੇ ਨ ਚੱਲਦਾ ਹੈ.
ਓਹ ਦੇਸ਼ ਕਾਲ ਦਾ ਵਾਲੀ ਹੈ, ਸਭ ਬਿਧ ਰਖਦਾ ਰਖਵਾਲੀ ਹੈ.
ਸਭ ਕਾਰਣ ਤਲੇ ਝੁਕਾਂਦਾ ਹੈ, ਅਰ ਸਭ ਪਰ ਰਾਜ ਕਮਾਂਦਾ ਹੈ.
ਆਤਮ ਦੀ ਉੱਚੀ ਦੈਵ ਪ੍ਰਭਾ, ਅੰਤਰਗਤ ਜਾਣੇ ਹਾਲ ਸਦਾ.

---

ਕਠਨਾਈਆਂ ਤੋਂ ਲੰਘ ਜਾਂਦੀ ਹੈ, ਪੱਥਰ ਭੀ ਚੀਰ ਲਿਜਾਂਦੀ ਹੈ.
ਕਸ਼ਟਾਂ ਨੂੰ ਨਸ਼ਟ ਕਰਾ ਦੇਵੇ, ਪਰਬਤ ਦੀ ਰੋਕ ਉਠਾ ਦੇਵੇ.
ਪਰ ਜੇਕਰ ਹੋਵੇ ਢਿੱਲ ਕੋਈ, ਤਦ ਕਦੇ ਨਾ ਢਾਹਵੇ ਕਿੱਲ ਕੋਈ.

---

‡ "ਸ੍ਵਰਗ ਦੇ ਰਤਨ" ਵਿਚੋਂ ਏਹ ਅਮੋਲਕ ਰਤਨ ਖੋਲ੍ਹਕੇ ਦਸੇ ਹਨ, ਮੁੱਲ ਸਿਰਫ ।≡) ਮਿਲਣ ਦਾ ਪਤਾ—ਭਾਈ ਅਮਰ ਸਿੰਘ, ਮੈਨੇਜਰ, ਮੌਡਲ ਇਲੈਕਟ੍ਰਿਕ ਪ੍ਰੈਸ, ਪੰਜ ਮੈਕਲਜੋਡ ਰੋਡ, ਲਾਹੌਰ.

ਧੀਰਜ ਓਹ ਕੰਮ ਸੁਆਰੇ ਗੀ, ਸੰਤੋਸ਼ ਤੋਂ ਸਿੱਧ ਕਰਾਵੇ ਗੀ.

———

ਆਤਮ ਜਦ ਉੱਪਰ ਜਾਂਦਾ ਹੈ, ਟੀਸੀ ਤੋਂ ਹੁਕਮ ਸੁਣਾਂਦਾ ਹੈ.
ਤਦ ਦੈਵ ਸ਼ਕਤਿ ਭੀ ਝੁਕ ਜਾਵੇ ! ਅਰ ਜੋ ਚਾਹੇ ਸੋ ਕਰਵਾਵੇ.

## (੧੦) ਬ੍ਰਾਹਮਣਾਂ ਨੂੰ ਦਾਨ ਦੇਣ ਪੁਰ ਵਿਚਾਰ.

ਹਿੰਦੂ ਧਰਮ ਵਿਚ ਬ੍ਰਾਹਮਣ ਬ੍ਰਹਮਾ ਦੇ ਮੂੰਹ ਵਿਚੋਂ ਨਿਕਲੇ ਮੰਨੇ ਹਨ, ਬ੍ਰਾਹਮਣਾਂ ਨੂੰ ਹੀ ਵੇਦ ਪੜ੍ਹਨੇ ਤੇ ਪੜ੍ਹਾਉਨੇ ਚਾਹੀਏ, ਬ੍ਰਾਹਮਣ ਦਾ ਕੋਪ ਦੇਵਤੇ ਦਾ ਸਰਾਪ ਮੰਨਦੇ ਹਨ, ਕਈ ਵਾਰੀ ਚੰਗੇ ੨ ਛੱਤ੍ਰੀ ਰਾਜਿਆਂ ਤੇ ਦੇਵਤਿਆਂ ਦੀ ਏਹਨਾਂ ਨੇ ਨਿਰਾਦਰੀ ਕੀਤੀ ਹੈ, ਬ੍ਰਾਹਮਣਾਂ ਦਾ ਸਾਰਾ ਟੱਬਰ ਵਹੁਟੀ, ਧੀਆਂ ਤੋੜੀ ਨੂੰ ਵੀ ਪੂਜਨਾ ਦਸਦੇ ਹਨ, ਬ੍ਰਿਹਸ਼ਪਤ ਨਾਮੇ ਇੱਕ ਬ੍ਰਾਹਮਣ ਨੇ ਚੰਦ ਨੂੰ ਸਾੜ ਦਿਤਾ ਸੀ ਤੇ ਵਿਸ਼ਕਰਮਾ ਨਾਮੇ ਬ੍ਰਾਹਮਣ ਨੇ ਚੰਦ ਦੇ ਬਾਰਾਂ ਟੋਟੇ ਕੀਤੇ ਲਿਖੇ ਹੋਏ ਹਨ, ਅਜੇਹੀਆਂ ੨ ਗੱਲਾਂ ਲਿਖ ਕੇ ਏਨਾਂ ਦੇਵਤਿਆਂ ਨੇ ਬ੍ਰਾਹਮਣਾਂ ਦਾ ਮਾਨ ਤੇ ਭੌ ਰੱਖਨ ਦਾ ਯਤਨ ਕੀਤਾ ਹੈ.

ਏਹ ਵੀ ਯਤਨ ਕੀਤਾ ਹੈ ਕਿ ਹੋਰ ਲੋਕ ਕਮਾ ਕੇ ਬ੍ਰਾਹਮਣਾਂ ਦੇ ਪੇਟ ਪਾਲਨ, ਬ੍ਰਾਹਮਣ ਭਾਵੇਂ ਕੋਈ ਅਪ੍ਰਾਧ ਕਰੇ ਤਾਂ ਵੀ ਰਾਜਾ ਫਾਂਸੀ ਨ ਦੇਵੇ, ਸ਼ੂਦਰ ਜੇ ਬ੍ਰਾਹਮਣ ਨੂੰ ਗਾਲ ਕੱਢੇ ਤਾਂ ਉਸਦੀ ਜੀਭ ਦੇ ਟੋਟੇ ੨ ਕਰ ਦੇਣੇ ਲਿਖੇ ਹਨ. ਇਨ੍ਹਾਂ ਦੇ ਵਡੇ ਮਨੂੰ ਜੀ ਨੇ ਆਪਣੀ ਸੰਤਾਨ ਦੀ ਉਪਜੀਵਕਾ ਲਈ ਐਹਾ ਚੰਗਾ ਹੁਕਮ ਲਿਖਿਆ ਹੈ, ਕਿ ਜੋ ਕੋਈ ਗੁੱਸੇ ਵਿਚ ਬ੍ਰਾਹਮਣ ਨੂੰ ਘਾਹ ਦਾ ਤੀਲਾ ਵੀ ਮਾਰੇ ਗਾ ਤਾਂ ਉਸ ਨੂੰ ਇੱਕੀ ਜਨਮ ਪਸ਼ੂ ਦੀ ਜੂਨ ਵਿਚ ਜੰਮਣਾ ਪਵੇਗਾ.

ਜੀਵਨ ਦੇ ਸਾਰੇ ਸੁਖ ਬ੍ਰਾਹਮਣਾਂ ਨੂੰ ਮਿਲਣੇ ਚਾਹੀਏ, ਮੰਦਰਾਂ ਦੇ ਚੜ੍ਹਾਵੇ ਏਨਾਂ ਲਈ ਹਨ, ਗੰਦੇ ਤੋਂ ਗੰਦੇ ਕਰੰਮ ਵੀ ਏਨਾਂ ਨੂੰ ਪੂਜਾ ਦੇ ਕੇ ਉੱਤਰ ਜਾਂਦੇ ਹਨ, ਜਾਣੀਦਾ ਏਹ ਪੂਜਾ ਪਾਪਾਂ ਦੀ ਪੰਡ ਦੀ

ਫੁੱਲਾਂ ਦੀ ਟੋਕਰੀ, ਯਾਂ ਹੀਰੇ ਦੀਆਂ ਕਣੀਆਂ ਦ ਹਿੱਸਾ. 

ਮਜੂਰੀ ਹੈ, ਬ੍ਰਾਹਮਣਾਂ ਨੂੰ ਭੁਇ ਦੇਣ ਨਾਲ ਸੁਰਗ ਦਾ ਮਹੱਲ, ਛਤ੍ਰੀ ਦੇਣ ਨਾਲ ਸੂਰਜ ਦੀ ਕੜਕਦੀ ਧੁੱਪ ਤੋਂ ਬਚਾਓ, ਤੇ ਬ੍ਰਹਮ ਭੋਜ ਦੇਣ ਨਾਲ ਪੂਰਣ ਪ੍ਰਸੰਨਤਾ ਤੇ ਸੁਖ ਮਿਲਦੇ ਹਨ।

ਓਨਾਂ ਲੋਕਾਂ ਨੂੰ ਬੜਾ ਧੋਖਾ ਹੁੰਦਾ ਹੈ ਜੋ ਅਜੇਹੇ ਬ੍ਰਾਹਮਣਾਂ ਦੀ ਸੇਵਾ ਕਰਨ ਨਾਲ ਆਪਣੇ ਅਪਰਾਧਾਂ ਦੀ ਮਾਫੀ ਤੇ ਮੁਕਤੀ ਮੰਨਦੇ ਹਨ.

## (੧੧) ਨਿਰਾ ਤੀਰਥਾਂ ਦੇ ਨ੍ਹਾਉਨ ਤੇ ਮੁਕਤੀ ਨਹੀਂ.

ਸਾਡੇ ਦੇਸ ਦੇ ਬਹੁਤ ਆਦਮੀ ਤੀਰਥਾਂ ਤੇ ਨ੍ਹਾਉਨ ਨਾਲ ਹੀ ਮੁਕਤੀ ਮਿਲਣੀ ਮੰਨਦੇ ਹਨ, ਭਲਾ ਸੋਚੋ ਕਿ ਪਾਪ ਤਾਂ ਮਨ ਵਿਚੋਂ ਉਪਜਦਾ ਹੈ ਤੇ ਪਾਣੀ ਸਰੀਰ ਨੂੰ ਧੋਂਦਾ ਹੈ ਫੇਰ ਪਾਪ ਕਿਦਾਂ ਨਾਸ ਹੋ ਗਏ ? ਕਈ ਮਨੁੱਖ ਤੀਰਥ ਕਰਕੇ ਪਾਪ ਲੱਥੇ ਜਾਣਦੇ ਹਨ, ਤੇ ਫੇਰ ਝੂਠ, ਕਪਟ ਤੇ ਛਲ ਦੂਣੀ ਹਿੰਮਤ ਨਾਲ ਕਰਣ ਲਗ ਪੈਂਦੇ ਹਨ, ਜਾਣੀਦਾ ਤੀਰਥ ਦੇ ਪਾਣੀ ਨੇ ਪਾਪਾਂ ਦੀ ਪੰਡ ਲੂਣ ਵਾਂਗੂੰ ਗਾਲ ਕੇ ਲਾਹ ਲਈ ਹੈ, ਕਈ ਆਦਮੀ ਤੀਰਥਾਂ ਤੇ ਵੱਸਦੇ ਤੇ ਰੋਜ਼ ਨ੍ਹਾਉਂਦੇ ਹਨ, ਪਰ ਓਨ੍ਹਾਂ ਦੇ ਅੰਦਰ ਛਲ ਤੇ ਕ੍ਰੋਧ ਦੀ ਮੈਲ ਨਾਲ ਕੋਲੇ ਜੇਹੇ ਕਾਲੇ ਹੋਏ ਹੁੰਦੇ ਹਨ, ਮੱਛੀ ਤੇ ਡੱਡੂ ਸਦਾ ਨ੍ਹਾਉਂਦੇ ਹੀ ਰਹਿੰਦੇ ਹਨ, ਇਸ ਤੋਂ ਸਿੱਧ ਹੋਇਆ ਕਿ ਪਾਣੀ ਵਿਚ ਮਨ ਨੂੰ ਸੰਪੂਰਣ ਸ਼ੁੱਧ ਕਰਨ ਦਾ ਬਲ ਨਹੀਂ ਹੈ, ਇਸੇ ਲਈ ਸ੍ਰੀ ਗੁਰੂ ਨਾਨਕ ਜੀ ਦਾ ਉਪਦੇਸ਼ ਹੈਃ—

"ਤੀਰਥ ਨਾਵਣ ਜਾਉ ਤੀਰਥ ਨਾਮ ਹੈ,
ਤੀਰਥ ਸਬਦ ਵੀਚਾਰ ਅੰਤਰ ਗਿਆਨ ਹੈ"

## ( ੧੨ ) ਜਾਤ ਦਾ ਹੰਕਾਰ ਕਰਨਾ ਬਹੁਤ ਮਾੜਾ ਹੈ.

ਹਿੰਦੂ ਸ਼ਾਸਤ੍ਰਾਂ ਵਿਚ ਲਿਖਿਆ ਹੈ ਜੋ ਬ੍ਰਾਹਮਣ ਬ੍ਰਹਮਾਂ ਦੇ ਮੂੰਹ ਤੋਂ, ਖੱਤ੍ਰੀ ਬਾਹਾਂ ਤੋਂ, ਵੈਸ਼ ਪੱਟਾਂ ਤੋਂ ਤੇ ਸ਼ੂਦਰ ਪੈਰਾਂ ਤੋਂ ਨਿਕਲੇ

ਆਦਮੀ ਦੇ ਪੈਰਾਂ ਦੇ ਨਿਸ਼ਾਨ ਨਹੀਂ ਸੇ, ਸੋ ਜਾਣਿਆ ਕਿ ਇਸਦਾ ਮਾਲਕ ਹੈ ਨਹੀਂ! ਮੈਂ ਦੇਖਦਾ ਕਿ ਖੱਬੇ ਪਾਸੇ ਦੇ ਬੂਟੇ ਦੇ ਪੱਤਰ ਚੁਗੇ ਹੋਏ ਸੇ ਸੋ ਉਸ ਨੂੰ ਸੱਜੀ ਅੱਖ ਤੋਂ ਅੰਨ੍ਹਾਂ ਜਾਣਿਆ, ਉਸਦੇ ਖੱਬੇ ਪੈਰ ਦੇ ਨਿਸ਼ਾਨ ਸਾਫ ੨ ਨਹੀਂ ਸੇ ਦਿੱਸਦੇ-ਸੋ ਓਹ ਲੰਙਾ ਸੀ; ਬੂਟੇ ਤੇ ਪੱਤਿਆਂ ਉਪਰ ਜਿੱਥੇ ਕਿੱਥੇ ਦੰਦ ਵਜੇ ਸੀ ਵਿਚੋਂ ਕੁਝ ਹਰਿਆਵਲ ਰਹਿ ਜਾਂਦੀ ਸੀ, ਉਸ ਤੋਂ ਮੈਂ ਸਮਝਿਆ ਜੋ ਓਹ ਬੋੜਾ ਵੀ ਹੈ, ਓਹਦੇ ਭਾਰ ਦਾ ਪਤਾ ਮੈਨੂੰ ਮੱਖੀਆਂ ਤੋਂ ਲੱਗਾ ਕਿਉਂ ਜੋ ਗੁੜ ਚੋਂਦਾ ਸੀ ਤੇ ਕਣਕ ਦੇ ਦਾਣੇ ਕੀੜੀਆਂ ਖਿੱਚੀ ਲਈ ਜਾਂਦੀਆਂ ਸਨ ॥

## (੧੪) ਦ੍ਰਿੜ੍ਹਤਾ.

ਹੀਰੇ ਦੀਆਂ ਕਣੀਆਂ* ਵਿਚੋਂ

ਕਿਸੇ ਨੂੰ ਉਤਾਰਾ ਕਰਨ ਦਾ ਹੱਕ ਨਹੀਂ

ਸ੍ਰੇਸ਼ਟ ਭੂਸ਼ਨ ਪੁਰਸ਼ ਦਾ ਸਾਹਸ ਅਤੇ ਬਲਕਾਰ ਹੈ,
ਜੋ ਨਹੀਂ ਦ੍ਰਿੜ੍ਹ ਚਿੱਤ, ਉਸਦਾ ਜਨਮ ਕਿਸ ਦਰਕਾਰ ਹੈ ?
ਸਾਹਸੀ ਜਨ ਜਗਤ ਵਿਚੋਂ ਮਾਣ ਆਦਰ ਪਾਉਂਦਾ,
ਬਾਤ ਦੇ ਪੂਰੇ ਦੇ ਉੱਪਰ ਸਭ ਕੋਈ ਪਤਿਆਉਂਦਾ.
ਧੀਰਜੀ ਜਿਸ ਰਾਹ ਪੈ ਜਾਵੇ ਨ ਮੁਖ ਭਵਾਉਂਦਾ,
ਮਨ ਜੋ ਕਰਨਾ ਚਾਹਿ, ਸਿਰਦੇ ਜ਼ੋਰ ਕਰ ਦਿਖਲਾਉਂਦਾ.
ਪਰ ਜੋ ਦ੍ਰਿੜ੍ਹਤਾ ਹੀਨ ਹੈ ਸੋ ਡੁੱਬਦਾ ਮੰਝ ਧਾਰ ਹੈ,
ਸ੍ਰੇਸ਼ਟ ਭੂਸ਼ਨ ਪੁਰਸ਼ ਦਾ ਸਾਹਸ ਅਤੇ ਬਲਕਾਰ ਹੈ. ੧.
ਬੋਲ ਪਾਲਨ ਹਿਤ ਹਰਿਸ ਚੰਦਰ ਨੇ ਕਸ਼ਟ ਉਠਾਇਆ,

---

*ਹੀਰੇ ਦੀਆਂ ਕਣੀਆਂ ਮੁੱਲ ਪਹਿਲਾ ਹਿੱਸਾ ।=) ਦੂਜਾ ॥) ਤੀਜਾ ॥) ਚੌਥਾ ।) ਪੰਜਵਾਂ ।) ਛੇਵਾਂ ੧) ਮਿਲਣ ਦਾ ਪਤਾ—ਭਾਈ ਅਮਰਸਿੰਘ ਮੈਨੇਜਰ, ਮੌਡਲ ਪ੍ਰੈਸ, ਪੋਸਟ ਬੌਕਸ ੪੩ ਲਾਹੌਰ.

ਫੁੱਲਾਂ ਦੀ ਟੋਕਰੀ, ਯਾਂ ਹੀਰੇ ਦੀਆਂ ਕਣੀਆਂ ਦੇ ਹਿਸਾ. ੩੩.

ਰਾਜ ਪਾਟ ਤਿਆਗ ਚੂਹੜੇ ਪਾਸ ਤਨ ਵਿਚਵਾਇਆ,
ਪੁੱਤਰ–ਅਰਧੰਗੀ ਵਿਛੋੜਨ ਤੋਂ ਨ ਜੀਉ ਚੁਰਾਇਆ,
ਘੋਰ ਕਸ਼ਟਾਂ ਵਿਚ ਭੀ ਪ੍ਰਣ ਆਪਣਾ ਨ ਭੁੱਲਾਇਆ.
ਸਾਹਸੀ ਮਨ ਦੀ ਕ੍ਰਿਪਾ ਏੜਾ ਲਗਾਯਾ ਪਾਰ ਹੈ,
ਸ੍ਰੇਸ਼ਟ ਭੂਸ਼ਨ ਪੁਰਸ਼ ਦਾ ਸਾਹਸ ਅਤੇ ਬਲਕਾਰ ਹੈ. ੨.

ਰਾਉ ਦਸਰਥ ਕੈਕਈ ਦੇ ਵਰ ਨਿਬਾਹੁਣ ਦੇ ਲਈ,
ਪ੍ਰਾਣ ਤਜ ਦਿੱਤੇ ਪ੍ਰੰਤੂ ਪ੍ਰਣ ਨ ਤਜਿਆ ਫੇਰ ਭੀ.
ਰਾਮਚੰਦ੍ਰ ਪਿਤਾ ਦੇ ਬਚਨਾਂ ਹੇਤ ਬਨਬਾਸੀ ਫੜੀ,
ਜੰਗਲਾਂ ਵਿਚ ਰੁਲ ਗਈ ਪ੍ਰਣ ਪਾਲਣੇ ਹਿਤ ਜਾਨਕੀ !
ਸਾਹਸੀ ਨੂੰ ਦੁੱਖ ਭੀ ਭਾਸੇ ਸਦ ਸੁਖਾਂ ਦਾ ਦ੍ਵਾਰ ਹੈ,
ਸ੍ਰੇਸ਼ਟ ਭੂਸ਼ਨ ਪੁਰਸ਼ ਦਾ ਸਾਹਸ ਅਤੇ ਬਲਕਾਰ ਹੈ. ੩.

ਦ੍ਰੋਪਦੀ, ਮੰਦੋਦਰੀ, ਗਿਰਜਾ, ਸਤੀ, ਤਾਰਾਮਤੀ,
ਪਦਮਨੀ, ਚੰਦਰਮੁਖੀ, ਸੰਯੋਗਤਾ, ਪਦਮਾਵਤੀ.
ਬੀਰਤਾ ਸਾਹਸ ਉਨ੍ਹਾਂ ਦੇ ਪਤ ਬਨਾਈ ਦੇਸ ਦੀ,
ਖੇਲ ਗਈਆਂ ਜਿੰਦ ਪਰ, ਰੰਚ ਨਾਂ ਦ੍ਰਿੜ੍ਹਤਾ ਤਜੀ.
ਪਾ ਰਿਹਾ ਇਤਿਹਾਸ ਉਨ੍ਹਾਂ ਦੇ ਨਾਮ ਪਰ ਸਤਕਾਰ ਹੈ,
ਸ੍ਰੇਸ਼ਟ ਭੂਸ਼ਨ ਪੁਰਸ਼ ਦਾ ਸਾਹਸ ਅਤੇ ਬਲਕਾਰ ਹੈ. ੪.

ਲੈਣ ਨੂੰ ਗੰਗਾ ਭਗੀਰਥ ਕਰਕੇ ਸਾਹਸ ਤੁਰ ਪਿਆ,
ਦੁਖ ਸਹੇ ਬੇਅੰਤ, ਪਰ ਅਪਨਾ ਮਨੋਰਥ ਪਾ ਲਿਆ.
ਪ੍ਰਣ ਉਠਾ ਕੇ ਧ੍ਰੂਵ ਘਰੋਂ ਨਿਕਲੇ, ਅਟਲ ਪਦ ਮਿਲ ਗਿਆ !
ਅੱਗ ਵਿੱਚ ਪ੍ਰਹਿਲਾਦ ਸਾਹਸ ਦੇ ਸਹਾਰੇ ਬਚ ਰਿਹਾ.
ਰਾਮ ਨੂੰ ਦ੍ਰਿੜ੍ਹ ਚਿੱਤ ਨੇ ਸਾਗਰ ਲੰਘਾਯਾ ਪਾਰ ਹੈ,
ਸ੍ਰੇਸ਼ਟ ਭੂਸ਼ਨ ਪੁਰਸ਼ ਦਾ ਸਾਹਸ ਅਤੇ ਬਲਕਾਰ ਹੈ. ੫.

ਸਾਹਸੀ ਫਰਿਹਾਦ ਪਰਬਤ ਪਰ ਕੁਹਾੜਾ ਲਾਇਆ,

ਨਾਲ ਦ੍ਰਿੱੜ੍ਹਤਾ ਕੱਟਕੇ ਵਿਚੋਂ ਨਹਿਰ ਲੈ ਆਇਆ.
ਸ਼ਾਹ ਬੂਨਾਪਾਰਟ ਨੇ ਬਲ ਬਾਹੁ ਦਾ ਦਿਖਲਾਇਆ,
ਕਰਕੇ ਚਕ੍ਰਿਤ ਜਗਤ ਨੂੰ ਰਾਜੇਸ਼੍ਵਰੀ ਪਦ ਪਾਇਆ.
ਕਾਮਯਾਬੀ-ਸਾਹਸੀ ਦੇ-ਦਰ ਦੀ ਖਿਦਮਤਗਾਰ ਹੈ,
ਸ੍ਰੇਸ਼ਟ ਭੂਸ਼ਨ ਪੁਰਸ਼ ਦਾ ਸਾਹਸ ਅਤੇ ਬਲਕਾਰ ਹੈ. ੬.
ਮਰਹੱਟਾ ਸੇਵਾ ਜੀ, ਪਰ ਪਿੱਛੇ ਨ ਹਟਿਆ ਰੈਚ ਭਰ,
ਬੋਲ ਦਾ ਪੱਕਾ ਰਿਹਾ ਪਰਤਾਪ ਰਾਣਾ ਬੀਰਵਰ.
ਗੁਰੂ ਬਹਾਦਰ ਤੇਗ ਨੇ ਪ੍ਰਣ ਪਾਲਿਆ ਬਲਿ ਸੀਸ ਕਰ,
ਦੀਨ ਰੱਖਯਾ ਦਾ ਇਰਾਦਾ ਕਰ ਲਿਆ ਜਦ ਕਲਗੀਧਰ.
ਪ੍ਰਣ ਨਿਬਾਹੁਣ ਹਿਤ ਤਸੱਦਕ ਕਰ ਦੀਆ ਪਰਵਾਰ ਹੈ,
ਸ੍ਰੇਸ਼ਟ ਭੂਸ਼ਨ ਪੁਰਸ਼ ਦਾ ਸਾਹਸ ਅਤੇ ਬਲਕਾਰ ਹੈ. ੭.
ਸਾਹਸੀਆਂ ਨੇ ਕਸ਼ਟ ਸਹਿ ਸਹਿ ਟੇਲ ਅੰਤ ਚਲਾ ਲਈ,
ਸੁਰਤ ਕਰ ਏਕਾਂਤ ਬਿਜਲੀ ਨਾਲ ਤਾਰ ਬਣਾ ਲਈ.
ਖਪ ਗਏ ਲੱਖਾਂ ਪਰੰਤੂ ਧ੍ਰੂਵ ਦੀ ਸੀਮਾਂ ਪਾ ਲਈ,
ਨਾਲ ਸਾਹਸ ਦੇ ਅਕਾਸ਼ਾਂ ਪਰ ਵਿਮਾਨ ਚੜ੍ਹਾ ਲਈ.
ਉੱਨਤੀ ਜਿਤਨੀ ਹੈ ਸਭ, ਸਾਹਸ ਦੇ ਹੀ ਆਧਾਰ ਹੈ,
ਸ੍ਰੇਸ਼ਟ ਭੂਸ਼ਨ ਪੁਰਸ਼ ਦਾ ਸਾਹਸ ਅਤੇ ਬਲਕਾਰ ਹੈ. ੮.
ਸਾਹਸੀ ਸੰਕਲਪ ਦੇ ਪੱਕੇ ਫਤੇ ਹਨ ਪਾਉਂਦੇ,
ਕਾਮਯਾਬੀ ਦੇ ਉਨ੍ਹਾਂ ਦੇ ਸੀਸ ਸੇਹਰੇ ਆਉਂਦੇ.
ਕਰਨ ਕੁਛ ਓਹੀ, ਰੁਕਾਵਟ ਤੋਂ ਨ ਜੋ ਘਬਰਾਉਂਦੇ,
ਮੁਸ਼ਕਲਾਂ ਦੀ ਕੰਧ ਨੂੰ ਬਲਕਾਰ ਨਾਲ ਹਟਾਉਂਦੇ.
ਹੋਂਵਦਾ ਬੇੜਾ ਉਨ੍ਹਾਂ ਦਾ ਸਾਗਰਾਂ ਤੋਂ ਪਾਰ ਹੈ,
ਸ੍ਰੇਸ਼ਟ ਭੂਸ਼ਨ ਪੁਰਸ਼ ਦਾ ਸਾਹਸ ਅਤੇ ਬਲਕਾਰ ਹੈ. ੯.
ਕੰਮ ਜਿਸ ਨੂੰ ਹੱਥ ਪਾਓ ਖੂਬ ਸੋਚ ਵਿਚਾਰਨਾ,

ਫੁੱਲਾਂ ਦੀ ਟੋਕਰੀ, ਯਾਂ ਹੀਰੇ ਦੀਆਂ ਕਣੀਆਂ ਦੇ ਹਿੱਸਾ ੩੫.

ਆਪਣਾ ਬਲ ਅਰ ਪਰਾਕ੍ਰਮ ਧਜਾਨ ਨਾਲ ਨਿਹਾਰਨਾ.
ਕਰਨ ਦਾ ਹੀਆਂ ਪਵੇ ਤਦ ਪੂਰ ਕਰਨ ਦਾ ਧਾਰਨਾ,
ਚੁੱਕ ਕੇ ਸਿਰ ਪੈਂਡ ਨੂੰ, ਫਿਰ ਹੌਸਲਾ ਨਾ ਹਾਰਨਾ.
ਪੈਰ ਫਿਰ ਪਿੱਛੇ ਭੁਆਣਾ ਕਾਇਰਾਂ ਦੀ ਕਾਰ ਹੈ,
ਸ੍ਰੇਸ਼ਟ ਭੂਸ਼ਨ ਪੁਰਸ਼ ਦਾ ਸਾਹਸ ਅਤੇ ਬਲਕਾਰ ਹੈ. ੧੦.

ਪਹਿਲ ਪਹਿਲ ਅਨੇਕ ਵਾਰੀ ਦੁੱਖ ਭੀ ਹਨ ਆਉਂਦੇ,
ਕੋਈ ਵਾਰੀ ਆਨ ਕੇ ਡੱਕੇ ਬਦੇਰੇ ਪਾਉਂਦੇ.
ਸਾਹਸੀ ਪਰ ਮੁਸ਼ਕਲਾਂ ਤੋਂ ਨਹਿ ਰਤੀ ਘਬਰਾਉਂਦੇ,
ਧੁਨ ਦੇ ਪੱਕੇ ਹੂੰਝ ਕੰਡੇ ਤੋੜ ਚਾੜ੍ਹ ਵਿਖਾਉਂਦੇ.
ਅੰਤ ਦ੍ਰਿੜ੍ਹ ਵਿਸ਼੍ਵਾਸੀਆਂ ਨੂੰ ਆਉਂਦੀ ਜੈਕਾਰ ਹੈ,
ਸ੍ਰੇਸ਼ਟ ਭੂਸ਼ਨ ਪੁਰਸ਼ ਦਾ ਸਾਹਸ ਅਤੇ ਬਲਕਾਰ ਹੈ. ੧੧.

ਮੁਸ਼ਕਲਾਂ, ਉਕਸਾਉਟਾਂ, ਲੱਖਾਂ ਹਜ਼ਾਰਾਂ ਆਨ ਜੇ!
ਧੀਰਜੀ ਜਨ–ਚੀਰ ਜਾਇ–ਰੁਕਾਵਟਾਂ ਨੂੰ ਬਿਨ ਡਰੇ!
ਨ ਪੈਰ ਥਿੜਕੇ, ਮਨ ਨ ਕੰਬੇ, ਦਿੱਲ ਬੀ ਨਹਿ ਘਾਬਰੇ!
ਕਾਮਯਾਬੀ ਡਿੱਗਦੀ ਤਦ ਆਨਕੇ ਹੈ ਚਰਨ ਤੇ!
ਜੋ ਨਹੀਂ ਦ੍ਰਿੜ੍ਹ ਚਿੱਤ ਉਸਦਾ ਜਨਮ ਕਿਸ ਦਰਕਾਰ ਹੈ?
ਸ੍ਰੇਸ਼ਟ ਭੂਸ਼ਨ ਪੁਰਸ਼ ਦਾ ਸਾਹਸ ਅਤੇ ਬਲਕਾਰ ਹੈ. ੧੨.

## [੧੫] ਨੀਤਿ ਬਚਨ

ਭਾਈ ਭਾਈ ਦੇ ਵਿੱਚ ਜੁਦਾਈ ਦੇਖੀ,
ਤੀਵੀਂ ਭਰਤੇ ਦੇ ਵਿੱਚ ਲੜਾਈ ਦੇਖੀ.
ਚਾਰ ਦਿਨ ਜ਼ਿੰਦਗੀ ਦੀ ਖਾਤਰ ਚਾਤ੍ਰਿਕ,
ਮਰਦੀ ਖਹਿ ਖਹਿ ਕੇ ਸਭ ਲੁਕਾਈ ਦੇਖੀ.

---

ਦਯਾ ਨ ਪਾਲੀ ਤਾਂ ਉਹ ਅਮੀਰੀ ਕਾਹਦੀ?

ਨਾਲ ਦ੍ਰਿੱੜ੍ਹਤਾ ਕੱਟਕੇ ਵਿਚੋਂ ਨਹਿਰ ਲੈ ਆਇਆ.
ਸ਼ਾਹ ਬੂਨਾਪਾਰਟ ਨੇ ਬਲ ਬਾਹੁ ਦਾ ਦਿਖਲਾਇਆ,
ਕਰਕੇ ਚਕ੍ਰਿਤ ਜਗਤ ਨੂੰ ਰਾਜੇਸ਼੍ਵਰੀ ਪਦ ਪਾਇਆ.
　ਕਾਮਯਾਬੀ-ਸਾਹਸੀ ਦੇ-ਦਰ ਦੀ ਖਿਦਮਤਗਾਰ ਹੈ,
　ਸ੍ਰੇਸ਼ਟ ਭੂਸ਼ਨ ਪੁਰਸ਼ ਦਾ ਸਾਹਸ ਅਤੇ ਬਲਕਾਰ ਹੈ. ੬.
ਮਰਹੱਟਾ ਸੇਵਾ ਜੀ, ਪਰ ਪਿੱਛੇ ਨ ਹਟਿਆ ਰੰਚ ਭਰ,
ਬੋਲ ਦਾ ਪੱਕਾ ਰਿਹਾ ਪਰਤਾਪ ਰਾਣਾ ਬੀਰਵਰ.
ਗੁਰੂ ਬਹਾਦਰ ਤੇਗ ਨੇ ਪ੍ਰਣ ਪਾਲਿਆ ਬਲਿ ਸੀਸ ਕਰ,
ਦੀਨ ਰੱਖਯਾ ਦਾ ਇਰਾਦਾ ਕਰ ਲਿਆ ਜਦ ਕਲਗੀਧਰ.
　ਪ੍ਰਣ ਨਿਬਾਹੁਣ ਹਿਤ ਤਸੱਦਕ ਕਰ ਦੀਆ ਪਰਵਾਰ ਹੈ,
　ਸ੍ਰੇਸ਼ਟ ਭੂਸ਼ਨ ਪੁਰਸ਼ ਦਾ ਸਾਹਸ ਅਤੇ ਬਲਕਾਰ ਹੈ. ੭.
ਸਾਹਸੀਆਂ ਨੇ ਕਸ਼ਟ ਸਹਿ ਸਹਿ ਟੇਲ ਅੰਤ ਚਲਾ ਲਈ,
ਸੁਰਤ ਕਰ ਏਕਾਂਤ ਬਿਜਲੀ ਨਾਲ ਤਾਰ ਬਣਾ ਲਈ.
ਖਪ ਗਏ ਲੱਖਾਂ ਪਰੰਤੂ ਧ੍ਰੁਵ ਦੀ ਸੀਮਾਂ ਪਾ ਲਈ,
ਨਾਲ ਸਾਹਸ ਦੇ ਅਕਾਸ਼ਾਂ ਪਰ ਵਿਮਾਨ ਚੜ੍ਹਾ ਲਈ.
　ਉੱਨਤੀ ਜਿਤਨੀ ਹੈ ਸਭ, ਸਾਹਸ ਦੇ ਹੀ ਆਧਾਰ ਹੈ,
　ਸ੍ਰੇਸ਼ਟ ਭੂਸ਼ਨ ਪੁਰਸ਼ ਦਾ ਸਾਹਸ ਅਤੇ ਬਲਕਾਰ ਹੈ. ੮.
ਸਾਹਸੀ ਸੰਕਲਪ ਦੇ ਪੱਕੇ ਫਤੇ ਹਨ ਪਾਉਂਦੇ,
ਕਾਮਯਾਬੀ ਦੇ ਉਨ੍ਹਾਂ ਦੇ ਸੀਸ ਸੇਹਰੇ ਆਉਂਦੇ.
ਕਰਨ ਕੁਛ ਓਹੀ, ਰੁਕਾਵਟ ਤੋਂ ਨ ਜੋ ਘਬਰਾਉਂਦੇ,
ਮੁਸ਼ਕਲਾਂ ਦੀ ਕੰਧ ਨੂੰ ਬਲਕਾਰ ਨਾਲ ਹਟਾਉਂਦੇ.
　ਹੋਂਵਦਾ ਬੇੜਾ ਉਨ੍ਹਾਂ ਦਾ ਸਾਗਰਾਂ ਤੋਂ ਪਾਰ ਹੈ,
　ਸ੍ਰੇਸ਼ਟ ਭੂਸ਼ਨ ਪੁਰਸ਼ ਦਾ ਸਾਹਸ ਅਤੇ ਬਲਕਾਰ ਹੈ. ੯.
ਕੰਮ ਜਿਸ ਨੂੰ ਹੱਥ ਪਾਓ ਖੂਬ ਸੋਚ ਵਿਚਾਰਨਾ,

ਫੁੱਲਾਂ ਦੀ ਟੋਕਰੀ, ਯਾਂ ਹੀਰੇ ਦੀਆਂ ਕਣੀਆਂ ਦੇ ਹਿੱਸਾ ੩੫.
ਆਪਣਾ ਬਲ ਅਰ ਪਰਾਕ੍ਰਮ ਧਯਾਨ ਨਾਲ ਨਿਹਾਰਨਾ.
ਕਰਨ ਦਾ ਹੀਆਂ ਪਵੇ ਤਦ ਪ੍ਰਣ ਕਰਨ ਦਾ ਧਾਰਨਾ,
ਚੁੱਕ ਕੇ ਸਿਰ ਪੈਂਡ ਨੂੰ, ਫਿਰ ਹੌਸਲਾ ਨਾ ਹਾਰਨਾ.
ਪੈਰ ਫਿਰ ਪਿੱਛੇ ਭੁਆਣਾ ਕਾਇਰਾਂ ਦੀ ਕਾਰ ਹੈ,
ਸ੍ਰੇਸ਼ਟ ਭੂਸ਼ਨ ਪੁਰਸ਼ ਦਾ ਸਾਹਸ ਅਤੇ ਬਲਕਾਰ ਹੈ. ੧੦.
ਪਹਿਲ ਪਹਿਲ ਅਨੇਕ ਵਾਰੀ ਦੁੱਖ ਭੀ ਹਨ ਆਉਂਦੇ,
ਕੇਈ ਵਾਰੀ ਆਨ ਕੇ ਡੱਕੇ ਬਦੇਰੇ ਪਾਉਂਦੇ.
ਸਾਹਸੀ ਪਰ ਮੁਸ਼ਕਲਾਂ ਤੋਂ ਨਹਿ ਰਤੀ ਘਬਰਾਉਂਦੇ,
ਧੁਨ ਦੇ ਪੱਕੇ ਹੂੰਝ ਕੰਡੇ ਤੋੜ ਚਾੜ੍ਹ ਵਿਖਾਉਂਦੇ.
ਅੰਤ ਦ੍ਰਿੜ੍ਹ ਵਿਸ਼੍ਵਾਸੀਆਂ ਨੂੰ ਆਉਂਦੀ ਜੈਕਾਰ ਹੈ,
ਸ੍ਰੇਸ਼ਟ ਭੂਸ਼ਨ ਪੁਰਸ਼ ਦਾ ਸਾਹਸ ਅਤੇ ਬਲਕਾਰ ਹੈ. ੧੧.
ਮੁਸ਼ਕਲਾਂ, ਉਕਸਾਉਟਾਂ, ਲੱਖਾਂ ਹਜ਼ਾਰਾਂ ਆਨ ਜੇ!
ਧੀਰਜੀ ਜਨ—ਚੀਰ ਜਾਇ—ਰੁਕਾਵਟਾਂ ਨੂੰ ਬਿਨ ਡਰੇ!
ਨ ਪੈਰ ਥਿੜਕੇ, ਮਨ ਨ ਕੰਬੇ, ਦਿੱਲ ਬੀ ਨਹਿ ਘਾਬਰੇ!
ਕਾਮਯਾਬੀ ਡਿੱਗਦੀ ਤਦ ਆਨਕੇ ਹੈ ਚਰਨ ਤੇ!
ਜੋ ਨਹੀਂ ਦ੍ਰਿੜ੍ਹ ਚਿੱਤ ਉਸਦਾ ਜਨਮ ਕਿਸ ਦਰਕਾਰ ਹੈ?
ਸ੍ਰੇਸ਼ਟ ਭੂਸ਼ਨ ਪੁਰਸ਼ ਦਾ ਸਾਹਸ ਅਤੇ ਬਲਕਾਰ ਹੈ. ੧੨.

## [੧੫] ਨੀਤਿ ਬਚਨ

ਭਾਈ ਭਾਈ ਦੇ ਵਿੱਚ ਜੁਦਾਈ ਦੇਖੀ,
ਤੀਵੀਂ ਭਰਤੇ ਦੇ ਵਿੱਚ ਲੜਾਈ ਦੇਖੀ.
ਚਾਰ ਦਿਨ ਜ਼ਿੰਦਗੀ ਦੀ ਖਾਤਰ ਚਾਤ੍ਰਿਕ,
ਮਰਦੀ ਖਹਿ ਖਹਿ ਕੇ ਸਭ ਲੁਕਾਈ ਦੇਖੀ.

---

ਦਯਾ ਨ ਪਾਲੀ ਤਾਂ ਉਹ ਅਮੀਰੀ ਕਾਹਦੀ?

ਮਨ ਨ ਮੌਜਾ ਤਾਂ ਉਹ ਫਕੀਰੀ ਕਾਹਦੀ ?
ਸ਼ਾਹੀ ਗਰੀਬੀ ਤਾਂ ਮਿਲੇ ਘਰ ਘਰ ਚਾਤ੍ਰਿਕ,
ਅਮੀਰ ਅਰ ਫਕੀਰ ਵਿੱਚਹੇ ਪੀਰੀ ਕਾਹਦੀ ?
ਖੋਤਾ ਰੂੜੀ ਤੋਂ ਪੇਟ ਅਪਨਾ ਭਰ ਲੈਂਦਾ ਹੈ,
ਕੁੱਤਾ ਬੇਠਨ ਨੂੰ ਜਗਹ ਸਾਫ ਕਰ ਲੈਂਦਾ ਹੈ.
ਜਗ ਨੂੰ ਅਪਸ੍ਵਾਰਥੀ ਦਾ ਸੁਖ ਕੀ ਹੈ ਚਾਤ੍ਰਿਕ?
ਆਦਮੀ ਉਹ ਹੈ ਜੋ ਦੂਜੇ ਦੀ ਖਬਰ ਲੈਂਦਾ ਹੈ.
ਤੀਰਥ ਬ੍ਰਤ ਕੀਤੇ ਸਭੇ, ਪੂਜੇ ਦੇਵੀ ਦੇਵ,
ਚਾਤ੍ਰਿਕ ਸਭੀ ਅਕਾਰਥੇ, (ਜਿ) ਮਾਪੇ ਸਕੇ ਨ ਸੇਵ.

## [੧੬] ਰਾਖਵਾਂ ਕੁੱਤਾ ਅਤੇ ਬੱਘਿਆੜ.

ਕਈ ਦਿਨਾਂ ਦੇ ਇੱਕ ਭੁੱਖੇ ਬੱਘਿਆੜ ਦਾ ਮਿਲਾਪ ਰਾਤ ਵੇਲੇ ਇੱਕ ਰਾਖਵੇਂ ਕੁੱਤੇ ਨਾਲ ਹੋ ਗਿਆ. ਬੱਘਿਆੜ ਦਾ ਚੇਹਰਾ ਭੁੱਖ ਨਾਲ ਕੁਮਲਾਯਾ ਹੋਯਾ ਸੀ ਪਰ ਕੁੱਤਾ ਦੌਂ ਦੌਂ ਕਰਦਾ ਸੀ, ਬੱਘਿਆੜ ਨੇ ਕਿਹਾ ਭਈ ਤੇਰਾ ਸਰੀਰ ਤਾਂ ਚੋਖਾ ਹੈ, ਖਾਣ ਪੀਣ ਦੀ ਖੁੱਲ੍ਹ ਹੋਵੇਗੀ ਅਰ ਮਲੂੰਮ ਹੁੰਦਾ ਹੈ ਕਿ ਪੌਣ ਪਾਣੀ ਵੀ ਏਥੋਂ ਦਾ ਤੈਨੂੰ ਖਰਾ ਸੁਖਾਉਂਦਾ ਹੈ, ਮੈਂ ਤੇਰੇ ਨਾਲੋਂ ਬਹੁਤ ਖੱਰਵਾ ਹਾਂ, ਮਾਰ ਧਾੜ ਵੀ ਬਥੇਰੀ ਕਰਦਾ ਹਾਂ ਪਰ ਵੇਰ ਵੀ ਵੇਖ ਲੈ ਕਿਸੇ ਵੇਲੇ ਕਈ ੨ ਦਿਨ ਫਾਕਾ ਹੀ ਲੰਘ ਜਾਂਦਾ ਹੈ, ਅੱਜ ਮੈਨੂੰ ਕੋਈ ਪੰਜ ਕੁ

---

ਦਿਨ ਹੋ ਗਏ ਹਨ ਸੁਆਦ ਦਾ ਖਾਣਾ ਨਹੀਂ ਮਿਲਿਆ.

ਕੁੱਤੇ ਨੇ ਉੱਤਰ ਦਿੱਤਾ : ਸੱਜਨਾ ! ਜੇ ਤੂੰ ਮੇਰੇ ਵਾਂਗ ਆਪਣਾ ਜੀਵਨ ਬਣਾਨਾ ਚਾਹੇਂ ਤਾਂ ਕੇਹੜੀ ਔਖੀ ਗੱਲ ਹੈ ? ਮੇਰੇ ਨਾਲੋਂ ਵੀ ਤੈਨੂੰ ਵਧੀਕ ਮਾਨ ਮਿਲ ਸਕਦਾ ਹੈ. ਕਿਉਂ ਕਿ ਤੂੰ ਮੇਰੇ ਨਾਲੋਂ ਵਧੀਕ ਬਲੀ ਹੈਂ, ਬੱਘਿਆੜਨੇ ਪੁੱਛਿਆ: ਓਹ ਕਿਸ ਤਰਾਂ ? ਕੁੱਤਾ ਬੋਲਿਆ ਕੇਵਲ ਏਹੋ ਕੰਮ ਹੈ ਕਿ ਰਾਤ ਨੂੰ ਚੋਰਾਂ ਨੂੰ ਮਾਲਕ ਦੇ ਘਰ ਅੰਦਰ ਨਾਂ ਆਉਣ ਦੇਵੇਂ, ਚੌਕਸੀ ਨਾਲ ਮਾਲਕ ਦੇ ਘਰ ਬਾਰ ਦੀ ਨਿਗਾਹ ਰੱਖੇਂ, ਫੇਰ ਸਾਰਾ ਦਿਨ ਜੌਂਕੀ ਸੌਂ, ਬਹੁ, ਖੇਡ ਮੱਲ. ਜੋ ਜੀ ਆਵੇ ਸੋ ਕਰ, ਖਾਣ ਨੂੰ ਚੰਗਾ ਸੁ ਚੰਗਾ ਆਪ ਤੋਂ ਆਪ ਤੇਰੇ ਪਾਸ ਮਾਲਕ ਪੁਚਾ ਦੇਵੇ ਗਾ, ਤੈਨੂੰ ਪਿਆਰ ਵੀ ਬਹੁਤ ਕਰੇ ਗਾ, ਜੰਗਲਾਂ ਦੇ ਵਿੱਚ ਤੂੰ ਧੁੱਪ, ਬਰਸਾਤ, ਸਰਦੀ, ਗਰਮੀ ਆਦਿਕਾਂ ਦੇ ਅਨੇਕ ਦੁੱਖ ਝੱਲਦਾ ਹੈਂ ਪਰ ਓਥੇ ਤਾਂ ਹਰ ਸਮੇਂ ਬਹਾਰ ਮੂਜਬ ਅਪਨੇ ਆਪ ਮਾਲਕ ਤੇਰੀ ਖਬਰ ਰੱਖੇ ਗਾ, ਬੱਘਿਆੜ ਨੇ ਬੜੀ ਖੁਸ਼ੀ ਨਾਲ ਕਿਹਾ, ਜੇ ਇੰਨੀ ਹੀ ਸੇਵਾ ਕਰਨੀ ਹੈ ਤਾਂ ਮੈਨੂੰ ਕੋਈ ਦੁੱਖ ਨਹੀਂ, ਮੈਂ ਪ੍ਰੇਮ ਨਾਲ ਕਰਾਂ ਗਾ.

ਥੋੜੇ ਚਿਰ ਦੀ ਹੋਰ ਗੱਲ ਬਾਤ ਪਿੱਛੋਂ ਬੱਘਿਆੜ ਦਾ ਧਿਆਨ ਕੁੱਤੇ ਦੀ ਧੌਣ ਪੁਰ ਜਾ ਪਿਆ, ਪੁਛਣ ਲੱਗਾ ਭਈ ਆਹ ਤੇਰੀ ਧੌਣ ਤੇ ਕੀ ਹੈ ? ਕੁੱਤੇ ਨੇ ਜਰਾ ਕੁ ਪਰੇ ਖਿਸਕ ਕੇ ਕਿਹਾ, ਕੀ ! ਕੀ ? ਬੱਘਿਆੜ ਬੋਲਿਆ : ਭਈ ਤੂੰ ਹੌਸਲੇ ਨਾਲ ਗੱਲ ਕਰ ਘਾਬਰਨ ਦੀ ਲੋੜ ਨਹੀਂ, ਆਹ ਤੇਰੀ ਧੌਣ ਤੇ ਚੌੜੀ ਜਿਹੀ ਫੱਟੀ ਕੀ ਹੈ ? ਕੁੱਤਾ ਕਹਿਣ ਲੱਗਾ : ਓਹ ! ਇਹ ਇੱਕ ਮਮੂਲੀ ਚੀਜ ਹੈ, ਇੱਸ ਨੂੰ ਪਟਾ ਸੱਦਦੇ ਹਨ, ਕਦੇ ੨ ਦਿਨ ਵੇਲੇ ਜਦ ਮੈਂ ਬਹੁਤ ਖੌਰੂ ਪਾਵਾਂ ਤਾਂ ਇਸ ਵਿੱਚ ਸੰਗਲੀ ਅੜਾ ਕੇ ਮੈਨੂੰ ਬੰਨ੍ਹ ਦੇਂਦੇ ਹਨ, ਪਰ ਰਾਤ ਨੂੰ ਤਾਂ ਕਦੇ ਨਹੀਂ ਬੰਨ੍ਹਦੇ, ਇਸ ਲਈ ਜਿੱਥੇ ਜੀ ਚਾਹੇ

ਆ ਜਾ ਸਕਦਾ ਹਾਂ, ਅਤੇ ਘਰ ਦਾ ਮਾਲਕ ਅਰ ਮਾਲਕਿਆਣੀ ਮੇਰੇ ਨਾਲ ਇੰਨਾ ਸਨੇਹ ਕਰਦੇ ਹਨ ਕਿ ਦੋ ਵੇਲੇ ਮੇਰੇ ਖਾਣਪੀਣ ਦਾ ਆਪ ਹੀ ਖਿਆਲ ਰਖਦੇ ਹਨ.

ਇੰਨੀ ਗੱਲ ਸੁਣਦੇ ਹੀ ਬੱਘਿਆੜ ਮੂੰਹ ਮਰੋੜ ਕੇ ਤੁਰ ਪਿਆ। ਕੁੱਤੇ ਨੇ ਪੁਛਿਆ : ਕਿਉਂ ਭਈ ਸੱਜਣਾਂ ਤੁਰ ਕਿਉਂ ਪਿਆ ਹੈਂ ? ਬੱਘਿਆੜ ਨੇ ਕਿਹਾ, ਸੱਜਣਾਂ ! ਇਸ ਤਰਾਂ ਗਲ ਵਿੱਚ ਸੰਗਲ ਪੁਆ ਕੇ ਬੱਝਣਾ ਤੈਨੂੰ ਤਾਂ ਸੁਖਾਉਂਦਾ ਹੋਵਗਾ ਪਰ ਮੇਰੇ ਤਾਂ ਨਾਓਂ ਸੁਣ ਕੇ ਹੀ ਲੂੰ ਕੰਡੇ ਖੜੇ ਹੋ ਗਏ ਹਨ, ਮੈਨੂੰ ਭੁੱਖੇ ਮਰ ਜਾਣਾ ਮਨਜ਼ੂਰ ਹੈ, ਪਰ ਪਰਾਈ ਕੈਦੇ ਪੈਣਾ ਕਦੇ ਵੀ ਪਸਿੰਦ ਨਹੀਂ

## ਸਿੱਖਯਾ:—

ਸੁਖ ਨੀਂਦੇ ਜੇ ਸੁਤਾ ਚਾਹੇਂ ਵੱਸ ਨ ਪਈਂ ਅਮੀਰਾਂ ਦੇ,
　　ਬੰਦੀ ਜਨ ਦੇ ਹਲੂਏ ਨਾਲੋਂ ਟੁਕੜੇ ਭਲੇ ਫਕੀਰਾਂ ਦੇ.
ਵਿੱਚ ਗੁਲਾਮੀ-ਹੋਇ ਖੁਨਾਮੀ ਸੁੱਕਣ ਲਹੂ ਸਰੀਰਾਂ ਦੇ,
　　ਸੀਨੇ ਹੱਥ ਧੌਣ ਨਿਹੁੜਾਈ ਖੜੇ ਵਾਂਗ ਤਸਵੀਰਾਂ ਦੇ.
ਰੰਚਕ ਰੰਜ ਰਾਉ ਨੂੰ ਆਯਾਂ ਸਿਰ ਕਟ ਜਾਣ ਵਜ਼ੀਰਾਂ ਦੇ,
　　ਸਦ ਪਰਸੰਨ ਭੌਨ ਤੋਂ ਚੋਖੇ—ਛੰਨ ਝੌਂਪੜੇ ਕੀਰਾਂ ਦੇ.
ਖੀਰਾਂ ਨਾਲ ਭਰੇ ਕਿਸ ਕਾਰੇ ਮੁਖੜੇ ਦਿਲ ਦਿਲਗੀਰਾਂ ਦੇ?
　　ਕਰ ਗੁਜ਼ਰਾਨ ਸੁਤੰਤ੍ਰਤਾ ਵਿੱਚ ਪਹਿਨ ਗੋਦੜੇ ਲੀਰਾਂ ਦੇ.

## (੧੭) ਮਾਂਦਗੀ.

ਮਾਂਦਗੀ ਸਾਰਿਆਂ ਨੂੰ ਆਉਂਦੀ ਹੈ, ਤੇ ਰੱਬ ਨੇ ਸਾਨੂੰ ਸਮਝਾਉਨ ਲਈ ਏਹ ਬਨਾਈ ਹੈ, ਧਨ ਤੇ ਅੰਰੋਗਤਾ ਵਿੱਚ ਮੱਤੇ ਹੋਏ ਅਸੀਂ ਰੱਬ ਤੋਂ ਬੇ ਮੁਖ ਹੋ ਕੇ ਦੁਨੀਆਂ ਦੀਆਂ ਚੀਜਾਂ ਨਾਲ ਪ੍ਰੀਤ ਕਰਨ ਲਗ ਜਾਂਦੇ ਹਾਂ ਤੇ ਧਰਮ ਭੁਲ ਜਾਂਦਾ ਹੈ, ਪਰ ਜਦ ਮਾਂਦਗੀ

ਫੁੱਲਾਂ ਦੀ ਟੋਕਰੀ, ਯਾਂ ਹੀਰੇ ਦੀਆਂ ਕਣੀਆਂ ੬ ਹਿੱਸਾ ੩੯,
ਸਾਨੂੰ ਮੰਜੇ ਤੇ ਪਾ ਦੇਂਦੀ ਹੈ ਵ ਪਿੰਡਾ ਤਾਪ ਨਾਲ ਭਖਦਾ ਹੈ ਯਾਂ ਸਿਰ ਪੀੜ ਕਰਦਾ ਹੈ, ਤਾਂ ਸਾਨੂੰ ਪਤਾ ਲਗਦਾ ਹੈ ਜੋ ਸੰਸਾਰੀ ਪਦਾਰਥ ਸਾਨੂੰ ਖੁਸ਼ੀ ਨਹੀਂ ਦੇ ਸਕਦੇ ਤੇ ਉਪਦੇਸ਼ ਮਿਲਦਾ ਹੈ ਕਿ ਸੁਖੀ ਹੋਣ ਲਈ ਜਿੱਥੇ ਦੁਖ ਕਲੇਸ਼ ਰੋਗ ਤੇ ਮੌਤ ਨਹੀਂ ਓਸ ਥਾਂ ਜਾਨ ਦਾ ਯਤਨ ਕਰਨਾ ਚੰਗਾ ਹੈ.

ਮਾਂਦਗੀ ਮਨ ਨੂੰ ਸ਼ੁਧਿ ਕਰਨ ਲਈ ਆਉਂਦੀ ਹੈ, ਚਾਂਦੀ ਤੇ ਸੋਨਾ ਜਦ ਖਾਂਨ ਵਿਚੋਂ ਨਿਕਲਦੇ ਹਨ ਤਾਂ ਮਿੱਟੀ ਨਾਲ ਲੱਥ ਪੱਥ ਤੇ ਵਰਤਨ ਜੋਗੇ ਨਹੀਂ ਹੁੰਦੇ, ਓਹ ਤਾ ਦੇ ੨ ਕੇ ਸੁੱਧ ਕਰੀਦੇ ਹਨ, ਇੱਸੇ ਤਰਾਂ ਚੰਗੇ ਆਦਮੀ ਵੀ ਮਨ ਨੂੰ ਤਾ ਦੇ ੨ ਕੇ ਸੋਧਦੇ ਹਨ, ਰੱਬ ਓਨਾਂ ਨੂੰ ਕਸ਼ਟ ਦੀ ਘਸਵੱਟੀਆਂ ਤੇ ਲਾ ੨ ਕੇ ਸੋਧਦਾ ਹੈ, ਮਾਂਦਗੀ ਵੇਲੇ ਸਿਆਣੇ ਵੈਦ ਨੂੰ ਸੱਦੋ ਤੇ ਉਸ ਦੀ ਆਗਿਆ ਪਾਲੋ ਤੇ ਰੱਬ ਅੱਗੇ ਬੇਨਤੀ ਕਰੋ ਜੋ ਸੁਖ ਬਖਸ਼ੇ. ਜਾਦੂ, ਤਵੀਤ, ਟੂਣੇ, ਭੂਤ ਨ ਭਾਲਣੇ—ਕਿਉਂ ਜੋ ਏਹ ਝੂਠੇ ਹਨ, ਏਦਾਂ ਰੱਬ ਦਾ ਕੋਪ ਹੋਰ ਵੀ ਵਧ ਜਾਂਦਾ ਹੈ, ਦੁੱਖ ਵਿੱਚ ਧੀਰਜ ਰੱਖੋ, ਨਵੇਂ ਹਲ ਜੁੱਤੇ ਵਹਿੜਕੇ ਵਾਂਗੂ ਚਿੜਚੜੇ ਨ ਹੋਵੋ, ਸਗਵਾਂ ਆਪਣਾ ਆਤਮਾ ਉਸ ਸੱਚੇ ਅਕਾਲ ਪੁਰਖ ਦੇ ਹਵਾਲੇ ਕਰ ਕੇ ਬੇਨਤੀ ਕਰੋ ਕਿ ਸਾਡੇ ਗੁਨਾਹ ਤੇ ਪਾਪ ਬਖਸ਼ ਕੇ ਸ਼ਾਂਤੀ ਦਾਨ ਦੇਵੇ.

## [੧੮] ਬੇਨਤੀ ਨ ਕਰਨ ਦਾ ਪਾਪ.

ਪਿਉ ਆਪਣੇ ਬਾਲ ਨੂੰ ਬੜੇ ਖਰਚ ਤੇ ਦੁੱਖ ਨਾਲ ਪਾਲਦਾ ਤੇ ਪੜ੍ਹਾਉਂਦਾ ਹੈ ਤੇ ਉਸ ਨੂੰ ਲੈਕ ਬਣਾਉਨ ਲਈ ਕਈ ਤਰਾਂ ਦੇ ਯਤਨ ਕਰਦਾ ਹੈ, ਕੀ ਓਹ ਏਹ ਨਹਾਂ ਚਾਹੁੰਦਾ ਜੋ ਵੱਡਾ ਹੋ ਕੇ ਪੁੱਤਰ ਵੀ ਮੇਰੀ ਸੇਵਾ ਕਰੇ ਤੇ ਮਾਪਿਆਂ ਦੀ ਅਸੀਸ ਲਵੇ ਤੇ ਜਿਨਾਂ ਹੱਕ ਹੈ ਉੱਨੀ ਹੀ ਮਾਪਿਆਂ ਦੀ ਸੇਵਾ ਕਰੇ, ਪਰ ਉਸ ਨੂੰ ਏਹ ਵੇਖ

ਕੇ ਕਿਨਾ ਦੁੱਖ ਹੁੰਦਾ ਹੈ ਜੋ ਓਸ ਦਾ ਪੁੱਤਰ ਜੁਵਾਨੀ ਦੇ ਹੰਕਾਰ ਵਿੱਚ ਆ ਕੇ ਓਸ ਦੇ ਮਾਨ ਕਰਨ ਦੀ ਥਾਂ ਓਸ ਦਾ ਜਾਣੂ ਹੀ ਨਹੀਂ ਬਣਦਾ, ਪਰ ਜੇ ਪੁੱਤਰ ਗੰਦੇ ਤੇ ਭੈੜੇ ਕੰਮਾਂ ਵਿੱਚ ਲੱਗ ਜਾਵੇ ਤੇ ਆਪਣੇ ਪਿਉ ਦੀ ਥਾਂ ਹੋਰ ਪਿਉ ਬਾਪ ਲਵੇ ਤੇ ਉਸ ਨਾਲ ਕਦੀ ਚੰਗੀ ਤਰਾਂ ਗੱਲ ਵੀ ਨ ਕਰੇ ਤਾਂ ਇੱਦਾਂ ਦੇ ਪੁੱਤਰ ਦਾ ਕੀ ਹਾਲ ?

ਠੀਕ ਏਦਾਂ ਹੀ ਅਸੀ ਰੱਬ ਨਾਲ ਵਰਤਦੇ ਹਾਂ, ਓਹ ਸਾਡਾ ਰਾਖਾ ਤੇ ਸੱਚਾ ਪਿਤਾ ਹੈ, ਓਸ ਨੇ ਕਿੱਸ ਗੰਦੇ ਬੀਜ ਤੋਂ ਮਨੁੱਖ ਨੂੰ ਐਸਾ ਸੁੰਦਰ ਬਣਾਯਾ ਹੈ, ਹਰ ਪਲ ਅਸੀ ਓਸੇ ਦੇ ਆਸਰੇ ਹਾਂ, ਅਸੀਂ ਓਸੇ ਦੀ ਜਮੀਨ ਤੇ ਵਸਦੇ ਹਾਂ, ਓਸੇ ਦੇ ਬਨਾਏ ਸੂਰਜ ਦੇ ਆਨੰਦ ਭੋਗਦੇ ਹਾਂ, ਓਸੇ ਦੇ ਬਨਾਏ ਪਾਣੀ ਨੂੰ ਪੀਂਦੇ ਹਾਂ, ਪਰ ਓਸ ਮਾਲਕ ਨੂੰ ਕਦੀ ਚਿੱਤ ਚੇਤੇ ਵੀ ਨਹੀਂ ਕਰਦੇ. ਫੇਰ ਵੀ ਓਹ ਅਜੇਹਾ ਕ੍ਰਿਪਾਲੂ ਪਿਤਾ ਹੈ ਜੋ ਆਪਣੀਆਂ ਦਾਤਾਂ ਸਾਥੋਂ ਖੋਹ ਨਹੀਂ ਲੈਂਦਾ! ਸੋ ਐਸੇ ਕ੍ਰਿਪਾਲੂ ਰੱਬ ਨੂੰ ਭੁਲਾ ਕੇ ਨਿਰਜੀਵ ਜੜ੍ਹ ਚੀਜਾਂ ਨੂੰ ਜੋ ਕੁਝ ਨਹੀਂ ਕਰ ਸਕਦੀਆਂ ਆਪਣਾ ਪਿਤਾ ਤੇ ਆਸਰਾ ਪਰਨਾ ਬਣਾ ਲੈਣਾ ਕੇਡੀ ਵੱਡੀ ਮੂਰਖਤਾ ਹੈ ? ਸਦਾ ਓਸ ਅਕਾਲ ਤੇ ਕਰਤਾਰ ਨੂੰ ਯਾਦ ਰੱਖੋ.

## [੧੯] ਖਰਾਇਤ ਸਦਾ ਚੰਗੇ ਪਾਸੇ ਲਾਵੇ.

ਚਾਹੀਦਾ ਹੈ ਕਿ ਜੋ ਆਦਮੀ ਅਰੋਗ ਹੋਵੇ ਪਰ ਕੰਮ ਨ ਕਰੇ ਸੋ ਖਾਵੇ ਵੀ ਨਾਂ–ਅਜੇਹੇ ਆਦਮੀਆਂ ਨੂੰ ਕਦੀ ਖਰੈਤ ਨਾ ਦੇਵੇ, ਸਗਵਾਂ ਓਨ੍ਹਾਂ ਤੋਂ ਕੰਮ ਲੈਕੇ ਮਜੂਰੀ ਲਾ ਦੇਵੇ, ਏਹ ਉਨ੍ਹਾਂ ਤੇ ਵੱਡੀ ਦਯਾ ਤੇ ਦੇਸ਼ ਦਾ ਭਲਾ ਹੈ!

ਇਸੇ ਤਰਾਂ ਕਈ ਮਨੁੱਖ ਸਦਾ ਏਧਰ ਓਧਰ ਤੀਰਥਾਂ ਦੇ ਬਹਾਨੇ ਭੌਂਦੇ ਰਹਿੰਦੇ ਹਨ, ਕਿਉਂ ਜੋ ਮਿਹਨਤ ਕਰਨ ਤੋਂ ਓਹ ਡਰਦੇ ਹਨ, ਨਾਲੇ ਇੱਕ ਥਾਂ ਰਹਿਣ ਨਾਲ ਪਾਪ ਦਾ ਪਾਜ ਉੱਘੜ

ਜਾਣ ਦਾ ਵੀ ਡਰ ਹੈ, ਅਜੇਹਿਆਂ ਨਿਕੰਮਿਆਂ ਦੀ ਮਦਦ ਕਰਨੀ ਓਨ੍ਹਾਂ ਨੂੰ ਸੁਸਤ ਤੇ ਗੰਦਾ ਬਨਾਉਣਾ ਹੈ! ਓਨ੍ਹਾਂ ਦੇ ਸ਼ਾਪ ਜੋ ਮੂੰਹ ਦਾ ਬਕਵਾਸ ਹਨ ਕੁਝ ਨਹੀਂ ਵਿਗਾੜ ਸਕਦੇ—ਸਗਵਾਂ ਓਨ੍ਹਾਂ ਦਾ ਹੀ ਅੱਗਾ ਭਾਰੂ ਕਰਦੇ ਹਨ, ਕਈ ਵਾਰੀ ਮਨੁੱਖ ਐਸਾ ਗਰੀਬ ਹੋ ਜਾਂਦਾ ਹੈ ਜੋ ਓਹ ਆਪਣੀ ਪਾਲਨਾ ਨਹੀਂ ਕਰ ਸਕਦਾ; ਏਹ ਦਸ਼ਾ ਅਕਸਰ ਰੰਡੀਆਂ ਤੇ ਅਨਾਥ ਬਾਲਾਂ ਦੀ ਹੁੰਦੀ ਹੈ, ਓਨ੍ਹਾਂ ਦੀ ਮਦਦ ਕਰਣੀ ਸਾਡਾ ਹੱਕ ਤੇ ਧਰਮ ਹੈ.

ਜੋ ਆਦਮੀ ਕੰਮ ਕਰਕੇ ਆਪਣਾ ਪੇਟ ਪਾਲ ਸਕੇ ਓਹਨੂੰ ਕਦੀ ਖਰੈਤ ਨਾ ਦੇਵੇ, ਪਰ ਇਨ੍ਹਾਂ ਦੇ ਬਦਲੇ ਇਵਾਣੇ ਬਾਲ, ਰੋਗੀ ਤੇ ਬੱਢੇ ਆਦਿਕ ਲੋੜਵੰਦ ਆਦਮੀ ਦੀ ਵਾਹ ਲਗਦੀ ਮਦਦ ਕਰਨੋਂ ਕਦੀ ਵੀ ਢਿੱਲ ਨਹੀਂ ਕਰਣੀ ਚਾਹੀਦੀ.

## [੨੦] ਖਿੜਿਆ ਹੋਇਆ ਫੁੱਲ.

ਜੇ ਕਿਸੇ ਆਦਮੀ ਪਾਸ ਚੰਗਾ ਫੁੱਲ ਹੋਵੇ ਤੇ ਕਹੇ ਕਿ ਜਿੰਨਾਂ ਚਿਰ ਏਹ ਸੁੱਕ ਨ ਜਾਵੇ ਮੈਂ ਕਿਸੇ ਨੂੰ ਦੇਣਾ ਨਹੀਂ; ਇਸ ਦੀ ਸੁਗੰਧੀ ਤੇ ਸੁੰਦ੍ਰਤਾ ਮੇਰੇ ਤੋੜੀ ਹੀ ਰਹੇ, ਕੀ ਤੁਸੀਂ ਏਹ ਗੱਲ ਸੁਣਕੇ ਖੁਸ਼ ਹੋਵੋਗੇ, ਕਦੀ ਨਹੀਂ, ਸਗਵਾਂ ਕਹੋਗੇ ਕਿ ਜੇ ਤੇਰਾ ਮੇਰੇ ਨਾਲ ਸਨੇਹ ਹੈ ਤਾਂ ਹੁਣੇ ਏਹ ਫੁੱਲ ਦੇ ਦੇ ਜੋ ਇਹ ਸੱਜਰਾ ਤੇ ਜਵਾਨੀ ਤੇ ਹੈ, ਇੱਸੇ ਤਰਾਂ ਹੀ ਰੱਬ ਨੇ ਸਾਨੂੰ ਮਨੁੱਖਾ ਦੇਹ ਦਿੱਤੀ ਹੈ, ਜੋ ਸਾਨੂੰ ਵੀ ਓਸ ਦੀ ਕ੍ਰਿਪਾ ਦਾ ਸਦਾ ਧੰਨਬਾਦ ਕਰਨਾ ਲੋੜੀਏ ਕਿਉਂ ਜੋ ਪਤਾ ਨਹੀਂ ਕਦ ਕਾਲ ਦਾ ਸੰਗਲ ਗਲ ਵਿੱਚ ਪੈ ਜਾਵੇ. ? ਕਥਨ ਹੈ:—

"ਅਬ ਨ ਭਜਸਿ ਭਜਸਿ ਕਬ ਭਾਈ ॥
ਆਵੈ ਅੰਤੁ ਨ ਭਜਿਆ ਜਾਈ ॥"

# [੨੧] ਪੁਸਤਕ ਦੀ ਬੇਨਤੀ

*ਹੀਰੇ ਦੀਆਂ ਕਣੀਆਂ ਪਹਿਲੇ ਭਾਗ ਵਿੱਚੋਂ
ਕਿਸੇ ਨੂੰ ਉਤਾਰਾ ਕਰਣ ਦਾ ਹੱਕ ਨਹੀਂ

ਹੇ ਪਾਠਕ ਪਰਮ ਪਿਆਰੇ, ਹੇ ਮੇਰੇ ਮਾਣ ਸਹਾਰੇ.
ਇਕ ਬਿਨਤੀ ਮੇਰੀ ਸੁਣਨਾ, ਹੇ ਵਾਹਿਗੁਰੂ ਦੇ ਤਾਰੇ. ੧.
ਜਿਉਂ ਮਿਲਦੇ ਹੋ ਮਿੱਤ੍ਰਾਂ ਨੂੰ, ਅਰ ਪਜਾਰ ਕਰੋ ਪੁੱਤ੍ਰਾਂ ਨੂੰ,
ਤਿਉਂ ਕ੍ਰਿਪਾ ਦ੍ਰਿਸ਼ਟ ਕਰ ਰਖਨਾ, ਮੇਰੇ ਭੀ ਪੱਤਰਿਆਂ ਨੂੰ. ੨.
ਮੈਂ ਗਿਆਨ ਦਾ ਹਾਂ ਭੰਡਾਰਾ, ਵਿੱਦਜਾ ਦੇਵੀ ਦਾ ਦ੍ਵਾਰਾ,
ਮਨ ਚਿੰਤਾ ਵਿੱਚ ਫਸੇ ਦਾ, ਪਰਚਾਵਾ ਅਤੇ ਸਹਾਰਾ. ੩.
ਪਿਛਲੇ ਜੋ ਬ੍ਰਿਧ ਵਡੇਰੇ, ਅਰ ਜੀਵਨ ਭਲੇ ਭਲੇਰੇ,
ਸਭ ਦੇ ਦਰਸ਼ਨ ਕਰਵਾਵਾਂ, ਜਦ ਪੱਤ੍ਰੇ ਫੋਲੇ ਮੇਰੇ. ੪.
ਮੈਂ ਵਾਕ ਅਮੁੱਲੇ ਬੋਲਾਂ, ਪਾਠਕ ਪਰ ਅੰਮ੍ਰਿਤ ਡੋਲ੍ਹਾਂ,
ਜੋ ਹਿਰਦਾ ਮੇਰਾ ਫੋਲੇ, ਮੈਂ ਰੰਗ ਪ੍ਰੇਮ ਦੀ ਖੋਲ੍ਹਾਂ. ੫.
ਮੈਂ ਸ਼ਾਂਤਿ ਬੁਧਿ ਦੀ ਦਾਨੀ, ਕਰ ਦੇਵਾਂ ਮੂਰਖ ਗਿਆਨੀ,
ਪੜ੍ਹ ਮੈਨੂੰ ਪੱਥਰ ਹਿਰਦਾ, ਹੋ ਜਾਵੇ ਪਾਨੀ ਪਾਨੀ. ੬.
ਜੋ ਵਿੱਚ ਇਕੱਲ ਘਬਰਾਵੇ, ਉਹ ਮੇਰਾ ਦਰਸ਼ਨ ਪਾਵੇ.
ਮੈਂ ਐਸਾ ਜੀ ਪਰਚਾਵਾਂ, ਕੋਈ ਫਿਕਰ ਨ ਨੇੜੇ ਆਵੇ. ੭.
ਮੈਨੂੰ ਪ੍ਰੀਤ ਨਾਲ ਮੰਗਵਾਣਾ, ਕੋਈ ਸੁੱਚ ਰੁਮਾਲ ਚੜ੍ਹਾਣਾ,
ਅਨਮੁੱਲਾ ਲਾਲ ਸਮਝਕੇ, ਕਿਸੇ ਅੱਛੀ ਜਗਹ ਟਿਕਾਣਾ. ੮.
ਮੈਂ ਐਵੇਂ ਰੁਲ ਨਾਂ ਜਾਵਾਂ, ਅਨਗਹਿਲੀ ਵਿੱਚ ਨ ਆਵਾਂ,

---

*ਹੀਰੇ ਦੀਆਂ ਕਣੀਆਂ ਮੁੱਲ ਪਹਿਲਾ ਹਿੱਸਾ ।=) ਦੂਜਾ ॥) ਤੀਜਾ ॥) ਚੌਥਾ ।) ਪੰਜਵਾਂ ।) ਛੀਵਾਂ ੧) ਮਿਲਣ ਦਾ ਪਤਾ—ਭਾਈ ਅਮਰ ਸਿੰਘ, ਮੈਨੇਜਰ, ਮੌਡਲ ਪ੍ਰੈਸ, ਪੋਸਟ ਬੌਕਸ ੪੩, ਲਾਹੌਰ.

ਫੁੱਲਾਂ ਦੀ ਟੋਕਰੀ, ਯਾਂ ਹੀਰੇ ਦੀਆਂ ਕਣੀਆਂ ਦੇ ਹਿੱਸਾ. ੪੩.
ਘਰ ਦੀਆਂ ਜਰੂਰੀ ਚੀਜ਼ਾਂ ਵਿੱਚ ਹਰਦਮ ਵਾਸਾ ਪਾਵਾਂ. ੯.
ਜਿਉਂ ਈਸ਼ੂਰ ਸਦਾ ਧਿਆਓ, ਇਕ ਪਲ ਵੀ ਨਾਂ ਵਿਸਰਾਓ,
ਤਿਉਂ ਯਾਦ ਮੇਰੀ ਨੂੰ ਦਿਲ ਵਿੱਚ. ਦੇ ਆਸਣ ਦ੍ਰਿੜ੍ਹ ਬਿਠਲਾਓ.
ਮੈਨੂੰ ਅੱਛੀ ਤਰ੍ਹਾਂ ਟਿਕਾਯੋ, ਗੈਹਣੇ ਵਤ ਡੱਬੇ ਪਾਯੋ,
ਅੱਗ, ਤੇਲ ਅਤੇ ਜਲ ਵੈਰੀ, ਤਿੰਨਾਂ ਤੋਂ ਸਦਾ ਬਚਾਯੋ. ੧੧.
ਮੇਰਾ ਮਨ ਆਰਾਮ ਨ ਚਾਹਵੇ, ਆਲਸ ਤੋਂ ਭੀ ਡਰ ਆਵੇ,
ਜਿਨ ਪਾਠ ਨ ਕਰਨਾ ਹੋਵੇ, ਉਹ ਮੈਨੂੰ ਹੱਥ ਨ ਲਾਵੇ. ੧੨.
ਮੈਂ ਗਾਹਕ ਕਦਰਦਾਨਾ ਦੀ, ਅਰ ਸੇਵਕ ਚਾਹਵਾਨਾਂ ਦੀ,
ਜੋ ਗੁਣ ਪਰਖਣ ਨਾਂ ਜਾਣੇ, ਮੈਂ ਉਸਦਾ ਸਾਥ ਨਾਂ ਚਾਂਹਦੀ. ੧੩.
ਮੇਰਾ ਮੁੱਲ ਸਮਝਕੇ ਪਾਣਾ, ਕਿਸੇ ਜੌਹਰੀ ਤੋਂ ਪਰਖਾਣਾ,
ਜੇ ਸੁੱਚਾ ਮੋਤੀ ਦੇਖੋ, ਤਦ ਹਿਰਦੇ ਤੇ ਲਟਕਾਣਾ. ੧੪.

## [੨੨] ਧਨ ਤੇ ਮਨ ਦੀ ਪਵਿੱਤ੍ਰਤਾ.

ਧਨ ਤੇ ਮਰਤਬੇ ਦਾ ਸੰਬੰਧ ਨਹੀਂ ਜੋ ਆਦਮੀ ਨੂੰ ਚੰਗੇ ਬਨਾ ਦੇਣ, ਇਕ ਆਦਮੀ ਜੋ ਗਰੀਬ ਹੈ ਆਪਣੇ ਆਤਮਾ ਤੇ ਰੋਜ ਦੇ ਵਰ-ਤਾਰੇ ਵਿੱਚ ਭਲਾ ਮਾਨਸ ਹੋਵੇ, ਹੋ ਸਕਦਾ ਹੈ ਕਿ ਸੱਚਾ, ਨੇਕਦਿਲ, ਮਿਠਬੋਲਾ, ਸਾਹਸੀ ਆਪਣੇ ਮਨੁੱਖ ਨਾਮ ਨੂੰ ਉੱਜਲਾ ਕਰਨ ਵਾਲਾ ਤੇ ਪਾਪਾਂ ਤੋਂ ਕੰਬਦਾ ਹੋਵੇ, ਗਰੀਬ ਆਦਮੀ ਜਿੱਸ ਦਾ ਮਨ ਚੰਗਾ ਹੈ ਓਸ ਧਨੀ ਆਦਮੀ ਤੋਂ ਜਿੱਸ ਦਾ ਆਤਮਾ ਗੰਦਾ ਹੈ ਬਹੁਤ ਚੰਗਾ ਹੈ, ਪਹਿਲੇ ਨੂੰ ਤ੍ਰਿਸ਼ਨਾ ਨਹੀਂ ਤੇ ਡਰਦਾ ਹੈ, ਪਰ ਦੂਸਰਾ ਲਾਲਚੀ ਹੈ ਤੇ ਡਰ ਭੌ ਹੈ ਨਹੀਂ, ਜਿੱਸ ਦਾ ਆਤਮਾ ਗਰੀਬ ਹੈ ਓਹ ਗਰੀਬ ਹੈ! ਜਿੱਸਦਾ ਮਨ ਸਾਹਸੀ ਹੈ ਚੇਹਰੇ ਦੀ ਖੁਸ਼ੀ, ਨੇਕ ਦਿਲੀ ਤੇ ਚੜ੍ਹਦੀ ਕਲ੍ਹਾ ਵਲ ਆਸ ਹੈ ਓਹ ਭਾਵੇਂ ਕਿੰਨਾਂ ਗਰੀਬ ਹੋਵੇ ਧਨੀ ਹੈ! ਅਜੇਹੇ ਮਨੁੱਖ ਲਈ ਸੰਸਾਰ ਇੱਕ ਕੈਦਿਆਰੀ ਭੂਇ ਨਹੀਂ ਹੈ

ਜਿੱਥੇ ਓਹ ਰਹਿਕੇ ਆਪਣੇ ਦਿਨ ਸੁਖੀ ਨ ਕੱਟ ਸਕੇ.

## [੨੩] ਰਾਜਾ ਹਰੀ ਚੰਦ ਸਤਿਵਾਦੀ

ਪਿਛਲੇ ਸਮਿਆਂ ਵਿਚ ਸਾਡੇ ਦੇਸ ਦਾ ਇਕ ਰਾਜਾ ਹਰੀ ਚੰਦ ਹੁੰਦਾ ਸੀ, ਇਹ ਵਡਾ ਦਾਨੀ ਰਾਜਾ ਸੀ, ਇਕੇਰਾਂ ਇਕ ਭੇਖੀ ਨੇ ਆ ਕੇ ਇਸ ਤੋਂ ਦਾਨ ਮੰਗਿਆ ਤਾਂ ਰਾਜੇ ਨੇ ਆਪਣਾ ਸਰਬੰਸ ਵੀ ਦੇ ਦਿੱਤਾ ਪਰ ਅਜੇ ਉਸ ਬਾਉਣੇ ਦਾ ਮਨ ਨ ਪਤੀਜਿਆ-ਛੇਕੜ—ਰਾਜੇ ਨੇ ਆਪਣਾ ਰਾਜ ਭਾਗ ਸਾਰਾ ਉਸ ਨੂੰ ਦੇ ਦਿੱਤਾ ਤੇ ਬਾਕੀ ਬਦਲੇ ਆਪਣੀ ਰਾਣੀ ਨੂੰ ਇਕ ਕੰਮੀਂ ਦੇ ਘਰ ਗੋੱਲੀ ਦਾ ਕੰਮ ਕਰਣ ਲਈ ਵੇਚ ਕੇ ਤੇ ਆਪ ਮਸਾਣਾਂ ਵਿੱਚ ਇਕ ਚੰਡਾਲ ਦੀ ਨੌਕਰੀ ਕਰਕੇ ਆਪਣੇ ਕੀਤੇ ਹੋਏ ਦਾਨ ਦਾ ਬਚਨ ਪੂਰਾ ਕੀਤਾ.

ਇਕ ਦਿਨ ਇਸ ਦੀ ਰਾਣੀ ਤਾਰਾਮਤੀ ਦਾ ਇਕਲੌਤਾ ਪੁੱਤਰ ਇਸੇ ਬਿਪਤਾ ਵਿੱਚ ਮਰ ਗਿਆ, ਵਿਚਾਰੀ ਵਿਪਤਾ ਦੀ ਮਾਰੀ ਦਾ ਤਦੋਂ ਕੌਣ ਸਾਥੀ ਸੀ! ਪਾਸ ਖੱਫਣ ਜੋਗਾ ਵੀ ਪੈਸਾ ਨਾ ਸੋ, ਅੱਧੀ ਰਾਤੀ ਇੱਸ ਨੇ ਆਪਣੀ ਧੋਤੀ ਪਾੜਕੇ ਮੁਰਦੇ ਪੁੱਤਰ ਨੂੰ ਲਪੇਟ ਲਿਆ ਤੇ ਮਸਾਣਾਂ ਵਿੱਚ ਲੈ ਆਈ, ਜੋ ਦਾਹ ਕਰ ਦੇਵੇ. ਮਸਾਣਾਂ ਵਿੱਚ ਚੰਡਾਲ ਦਾ ਠੇਕਾ ਸੀ ਜੋ ੧) ਲੈ ਕੇ ਮੁਰਦੇ ਨੂੰ ਸਾੜਨ ਦੇਂਦਾ ਸੀ, ਇਸ ਕੰਮ ਤੇ ਚੰਡਾਲ ਨੇ ਰਾਜਾ ਹਰੀ ਚੰਦ ਨੂੰ ਹੀ ਲਾਯਾ ਹੋਯਾ ਸੀ, ਜਦ ਰਾਣੀ ਆਈ ਤੇ ਰੋਂਦੀ ੨ ਹਾਹੁਕੇ ਭਰਕੇ ਮੁਰਦੇ ਪੁੱਤਰ ਦਾ ਮੂੰਹ ਵੇਖ ਕੇ ਭੁਇਂ ਤੇ ਰੱਖਣ ਲੱਗੀ ਤਾਂ ਚੌਂਕੀਦਾਰ (ਜੋ ਰਾਜਾ ਆਪ ਹੀ ਸੀ) ਨੇ ਪੁੱਛਯਾ ਤੂੰ ਕੌਣ ਹੈ, ਜੋ ਇੱਸ ਵੇਲੇ ਅੱਧੀ ਰਾਤੀ ਇਥੇ ਆਈ ਹੈਂ?

ਰਾਣੀ—(ਅਵਾਜ ਪਛਾਣ ਕੇ) ਮਹਾਰਾਜ ਜੀ! ਮੈਂ ਆਪਦੀ ਦਾਸੀ ਤਾਰਾਮਤੀ ਹਾਂ, ਆਪਦਾ ਪੁੱਤਰ ਕਾਲ ਵੱਸ ਹੋ ਗਿਆ ਹੈ, ਮੈਂ ਇਸ ਨੂੰ ਹੁਣ ਏਥੇ ਦਾਹ ਕਰਨ ਆਈ ਹਾਂ!

ਰਾਜਾ–( ਸ਼ੋਕ ਨੂੰ ਜਰ ਕੇ ) ਏਥੇ ਸਾੜਨ ਦਾ ਮਸੂਲ ੧) ਇਕ ਰੁਪਯਾ ਹੈ ਸੋ ਦੇ ਦੇਵੇਂ ਤਾਂ ਮੈਂ ਸਾੜਨ ਦੇਵਾਂ ਗਾ.

ਰਾਣੀ–ਸੁਆਮੀ ਜੀ! ਤੁਸੀਂ ਜਾਣਦੇਹੋ ਜੋ ਮੈਂ ਇਕ ਕੰਮੀਂ ਦੇ ਘਰ ਦੇ ਜੂਠੇ ਭਾਂਡੇ ਮਾਂਜ ਕੇ ਆਪਣਾ ਪ੍ਰਣ ਨਿਬਾਹ ਰਹੀ ਹਾਂ, ਮੇਰੇ ਪਾਸ ਆਪਣੇ ਪੁੱਤਰ ਦੇ ਖੱਫਣ ਜੋਗਾ ਵੀ ਪੈਸਾ ਨਹੀਂ ਤੱਦੇ ਤਾਂ ਰਾਤ ਵੇਲੇ ਆਪਣੀ ਅੱਧੀ ਧੋਤੀ ਵਿੱਚ ਲਪੇਟ ਕੇ ਇਸ ਨੂੰ ਲਿਆਈ ਹਾਂ.

ਰਾਜਾ–ਹੇ ਪ੍ਰਿਆ! ਮੈਂ ਕੀ ਕਰਾਂ! ਮੇਰੀ ਏਹੋ ਨੌਕਰੀ ਹੈ ਕਿ ੧) ਲੈਕੇ ਮੁਰਦਾ ਸਾੜਨ ਦੇਣਾ, ਮੇਰੇ ਪਾਸ ਵੀ ਕੁਛ ਹੈ ਨਹੀਂ ਜੋ ਦੇ ਦੇਵਾਂ, ਸੋ ਤੂੰ ਮੁਰਦੇ ਪੁੱਤਰ ਨੂੰ ਚੁੱਕ ਲੈ, ਮੈਂ ਏਥੇ ਸਾੜਨ ਨਹੀਂ ਦੇਣਾ, ਮੈਂ ਆਪਣੇ ਸੁਆਮੀ ਦੀ ਸੇਵਾ ਦਾ ਹੱਕ ਪੂਰਾ ਕਰਾਂ ਗਾ.

ਰਾਣੀ ਏਹ ਸੁਣ ਕੇ ਵੱਡੀ ਆਤੁਰ ਹੋ ਕੇ ਹੱਥ ਜੋੜ ਕੇ ਵਿਨੈਤੀ ਕਰਣ ਲੱਗੀ, ਮਹਾਰਾਜ! ਅੱਧੀ ਰਾਤ ਹੈ! ਮੁਰਦਾ ਪੁੱਤਰ ਹੈ! ਕੱਪੜਾ ਚੰਗਾ ਮੇਰੇ ਤਨ ਤੇ ਨਹੀਂ ਜੋ ਪਿੰਡਾ ਹੀ ਚੰਗੀ ਤ੍ਰਾਂ ਢੱਕ ਲਵਾਂ! ਫੁੱਟੀ ਕੌਡੀ ਪਾਸ ਨਹੀਂ ਹੈ ਜੋ ਦੇ ਦੇਵਾਂ! ਤੁਸੀ ਮੇਰੀ ਵਿਪਤਾ ਵੱਲ ਤਾਂ ਵੇਖੋ! ਕਦੀ ਮੈਂ ਚੱਕ੍ਰਵਰਤੀ ਮਹਾਰਾਜੇ ਦੀ ਮਹਾਰਾਣੀ ਤੇ ਇੱਨਾ ਹੁਕਮ ਸੀ, ਹੁਣ ਇਕ ਦੀ ਦਾਸੀ ਤੇ ਜੂਠੇ ਭਾਂਡੇ ਮਲਨੇ! ਤ੍ਰਾਹ ੩! ਮੈਂ ਸ਼ਰਣ ਹਾਂ, ਸੁਵਾਮੀ ਜੀ! ਕੋਈ ਥਾਂ ਨਹੀਂ, ਪੁੱਤਰ ਦਾ ਮੁਰਦਾ ਨ ਖਰਾਬ ਕਰੋ!

ਰਾਜਾ–ਮੈਂ ਕੀ ਕਰਾਂ, ਆਪਣੇ ਮਾਲਕ ਦੀ ਸੇਵਾ ਵਿੱਚ ਲੂਣ ਹਰਾਮੀ ਹੋ ਕੇ ਆਪਣਾ ਧਰਮ ਨਹੀਂ ਡੋਗ ਸਕਦਾ!

ਰਾਣੀ ਅਜੇਹੇ ਕਠੋਰ ਬਚਨ ਸੁਣ ਕੇ ਮੱਥੇ ਤੇ ਹੱਥ ਧਰਕੇ ਪੁੱਤਰ ਦੀ ਲੋਥ ਦੇ ਪਾਸ ਬੈਠ ਗਈ. ਇਸ ਵਿਪਤਾ ਵਿੱਚ ਉਸ ਦੀਆਂ ਮਨ ਨੂੰ ਚੀਰਣ ਵਾਲੀਆਂ ਅਜੇਹੀਆਂ ਚੀਕਾਂ ਨਿਕਲੀਆਂ ਜੋ ਲੋਕਾਂ ਦੇ ਮਨ ਤ੍ਰਿਹ੍ਕ ਗਏ.

ਰਾਜਾ–ਹੇ ਰਾਣੀ! ਪੁੱਤਰ ਲੈ ਕੇ ਚਲੀ ਜਾਹ! ਨਹੀਂ ਤਾਂ ਮੈਂ

ਤਲਵਾਰ ਨਾਲ ਤੇਰਾ ਸਿਰ ਕੱਪ ਦੇਵਾਂ ਗਾ.

ਜਦ ਰਾਣੀ ਹਠ ਨਾਲ ਨ ਉੱਠੀ ਤਾਂ ਰਾਜਾ ਤਲਵਾਰ ਧੂਹ ਕੇ ਉਸ ਨੂੰ ਮਾਰਨ ਉੱਠਿਆ ਕਿ ਏਨੇ ਵਿੱਚ ਇਕ ਵੱਡੇ ਬਲੀ ਹੱਥ ਨੇ ਪਿੱਛੋਂ ਦੀ ਰਾਜੇ ਦਾ ਹੱਥ ਫੜ ਲਿਆ,

ਪਜਾਰੇ ਪਾਠਕੋ! ਇਹ ਕੇਡਾ ਵੱਡਾ ਸਤ ਹੈ! ਸੁਵਾਮੀ ਦੀ ਸੇਵਾ ਇੱਸੇ ਤਰਾਂ ਹੱਕ ਨਾਲ ਕਰਨੀ ਲੋੜੀਏ, ਏਸ ਰਾਜੇ ਦਾ ਨਾਓਂ ਇੱਸੇ ਲਈ ਸਤਿਵਾਦੀ*ਪੈ ਗਿਆ ਸੀ, ਕਿਉਂ ਜੋ ਇੱਸ ਨੇ ਆਪਣੀ ਮਹਾ-ਰਾਣੀ ਨੂੰ, ਆਪਣੇ ਪਜਾਰੇ ਪੁੱਤਰ ਅਤੇ ਚੱਕ੍ਰ ਵਰਤੀ ਰਾਜ ਨੂੰ ਛੱਡਕੇ ਵੀ ਆਪਣੀ ਦਾਨ ਦੀ "ਪ੍ਰਗਤੱਜਾ ਪਾਲਣ" ਲਈ ਇਕ ਨੀਚ ਦੀ ਸੇਵਾ ਜਾ ਚੁੱਕੀ, ਧੰਨ ਹੈ ਓਹ ਰਾਜਾ ਤੇ ਧੰਨ ਓਸ ਦੀ ਮਹਾਰਾਣੀ ਜਨੇ ਪਤੀ ਦੇ ਵਾਕ ਇਸ ਤਰਾਂ ਦੇ ਕਸ਼ਟ ਸਹਿਕੇ ਹਠ ਨਾਲ ਨਿਬਾਹੇ.

ਸਾਡੇ ਵਿੱਚੋਂ ਕਿੰਨੇਕੁ ਅਜੇਹੇ ਹਨ ਜੋ ਸੱਚ ਦਾ ਪੱਲਾ ਜਾਨ ਦੇ ਵੱਟੇ ਤੇ ਵੀ ਨ ਛੱਡਣ ਤੇ ਸੁਆਮੀ ਦੀ ਸੇਵਾ ਵਿੱਚ ਅਜੇਹਾ ਸਤ ਨਿਬਾਹੁਣ ਅਤੇ ਇਸਤ੍ਰੀ ਧਰਮ ਸਾਖਜਾਤ ਕਰਨ?

## [੨੪] ਦੇਸ ਵਾਸੀਆਂ ਜੋਗ

ਆ! ਦੇਸ਼ ਪ੍ਰੀਤੀ ਦੀ ਉਮੰਗੇ! ਬੈਠ ਸੀਨੇ ਠਾਰ ਦੇ,
ਇਸ ਦੇਸ਼ ਦੇ ਸਿਰ ਆਏ, ਸਰਬ ਕਲੇਸ਼ ਕਸ਼ਟ ਨਿਵਾਰ ਦੇ!
ਤੂੰ ਪ੍ਰਾਣ ਪਜਾਰੀ ਹੈਂ ਮੇਰੀ ਤੇਰਾ ਹੀ ਮੈਨੂੰ ਮਾਣ ਹੈ,
ਤੂੰ ਨੇਤ੍ਰ ਜਜੋਤੀ, ਬਾਹੁ ਬਲ, ਤੇਰਾ ਹੀ ਸ਼ਕਤੀ ਤ੍ਰਾਣ ਹੈ,

---

*ਮਹਾਰਾਜਾ ਹਰੀ ਚੰਦ੍ਰ ਜੀ ਸਤਿਵਾਦੀ ਦਾ ਜੀਵਨ ਬ੍ਰਿਤਾਂਤ ਪੰਜਾਬੀ ਦੇ ਪ੍ਰਸਿੱਧ ਕਵੀਰਾਜ "ਚਾਤ੍ਰਿਕ" ਜੀ ਲਿਖ ਰਹੇ ਹਨ, ਬੜੀ ਉਤੇਜਨਾ ਭਰੀ ਕਵਿਤਾ, ਮੌਡਲ੍ਰ ਪ੍ਰੈਸ, ਲਾਹੌਰ ਛੇਤੀ ਹੀ ਪ੍ਰਕਾਸ਼ਿਤ ਕਰੇ ਗਾ॥

ਫੁੱਲਾਂ ਦੀ ਟੋਕਰੀ, ਯਾਂ ਹੀਰੇ ਦੀਆਂ ਕਣੀਆਂ ੬ ਹਿੱਸਾ ੪੭,
ਛਾਤੀ ਤੇ ਆਕੇ ਲੇਟ ਜਾ, ਦਿੱਲ ਭੀ ਤੇਰਾ ਅਸਥਾਨ ਹੈ,
ਤੇਰੀ ਸੁਆਗਤ ਕਰਨ ਨੂੰ, ਹਾਜ਼ਰ ਮੇਰੀ ਏ ਜਾਨ ਹੈ,
ਲੂੰ ਲੂੰ ਮੇਰੇ ਵਿੱਚ ਵੱਸ ਜਾ, ਪ੍ਰੀਤੀ ਦੇ ਕੋਟ ਉਸਾਰ ਦੇ,
ਕਣੋਂ ਓਪਰੀ ਹੋਈ ਫਿਰੇਂ, ਪਜਾਰੀ ! ਵਿਪ੍ਰੀਤ ਵਿਸਾਰ ਦੇ;
ਆ ਰੁੱਠ ਜਾਣਾ ਠੀਕ ਨਾਹੀਂ; ਘੁੰਮ ਨਾਹਿ ਪਰੇ ਪਰੇ;
ਇਹ ਸੋਭਦਾ ਨਹਿ ਰੂਪ ਨੂੰ, ਵੈਰਾਨ ਕਰਨੇ ਘਰ ਭਰੇ.
ਅੱਖੀਂ ਚੁਰਾਣਾ ਭੀ ਨਹੀਂ ਹੈ ਠੀਕ ਤੇਰੇ ਵਾਸਤੇ;
ਮੁਖੜਾ ਛਪਾਨਾ ਪ੍ਰੀਤਮਾਂ ਤੋਂ ਫੋਗ ਨਾਹੀਂ ਪਜਾਰੀਏ !
ਆਵੇਂ ਜੇ, ਸਿਰ ਤੇ ਚੁੱਕੀਏ; ਅੱਖਾਂ ਤੇ ਤੁਰਤ ਬਿਠਾਵੀਏ.
ਆ ਜਾਏਂ ਜੇ ਕਰ, ਦੇਸ ਦੇ ਦੋ ਗੀਤ ਬਹਿਕੇ ਗਾਵੀਏ;
ਹੇ ਦੇਸ਼ ਪ੍ਰੀਤੀ ! ਰੂਪ ਤੇਰਾ ਵਾਹਿਗੁਰੂ ਦੀ ਦਾਤ ਹੈ,
ਹੈ ਦੇਸ਼ ਜੇ ਕਰ ਬਾਗ, ਸੀਤਲ ਪੌਣ ਤੇਰਾ ਗਾਤ ਹੈ.
ਅੰਧੇਰ ਵਾਲੀ ਰਾਤ ਵਿੱਚ, ਚੇਤਾ ਤੇਰਾ ਪਰਭਾਤ ਹੈ,
ਤੂੰ ਜੋਤ ਹੈਂ ਇਕ ਜਾਗਦੀ, ਤੇਰੀ ਹੀ ਕਾਯਾਨਾਤ ਹੈ.
ਆ ਨੂਰ ਅਪਨਾ ਹਿੰਦ ਨੂੰ ਇਕ ਵੇਰ ਫੇਰ ਵਿਖਾਲ ਦੇ,
ਸੁੱਤੇ ਪਏ ਹਨ ਮੁੱਦਤਾਂ ਦੇ, ਨੀਂਦ ਖੋਲ੍ਹ ਬਿਠਾਲ ਦੇ.
ਹੇ ਦੇਸ਼ ਵਾਸੀ ਪਜਾਰਿਓ ! ਜਾਗੋ ਸਵੇਰਾ ਹੋ ਗਿਆ,
ਆਲਸ ਦੀ ਨੀਂਦੇ ਸੁੱਤਿਆਂ ਨੂੰ ਚਿਰ ਬਥੇਰਾ ਹੋ ਗਿਆ.
ਉਸ ਪੌਣ ਮਿੱਠੀ ਦਾ ਚਮਨ ਤੋਂ ਕੂਚ ਡੇਰਾ ਹੋ ਗਿਆ,
ਹੈ ਤਬਾਹੀ ਬੁਰੀ ਦਾ ਹੁਣ ਗਿਰਦ ਘੇਰਾ ਹੋ ਗਿਆ.
ਹਿੰਮਤ ਉਠ ! ਰੋਕ ਨਾਸ਼ ਹੋਣੋਂ-ਹਿੰਦ ਦੇਸ ਬਚਾ ਲਓ,
ਹੁਣ ਡੁੱਬਦੀ ਜੇ ਨਾਉਕਾ; ਕੁਝ ਵੰਝ ਚੱਪਾ ਲਾ ਲਓ.
ਸੰਸਾਰ ਭਰ ਦਾ ਮੁਕਟ ਮਣਿ, ਭਾਰਤ ਅਸਾਡਾ ਠੀਕ ਜੋ,
ਵੈਕੁੰਠ ਜੈਸਾ ਸ਼ੋਭਨੀਕ, ਸੁਰੰਗ ਅਰ ਰਮਣੀਕ ਜੋ.

ਹੈ ਉਪਮਿਆਂ 'ਰਿਸ਼ਕੇ ਚਮਨ' ਇਹ ਦੇਸ਼, ਦੇਸ਼ਾਂ ਤੋਂਕ ਜੋ,
ਰਤਨਾਂ ਦੀ ਖਾਣ ਤਰਾਣ ਬਲ, ਜਿੰਦੋਂ ਅਜ਼ੀਬ ਵਧੀਕ ਜੋ,
ਸਿਰ ਤੋਂ ਜੇ ਸਾਂਵੀ ਬਚ ਰਹੇ, ਤਦ ਸੀਸ ਵੇਚ ਬਚਾ ਲਿਓ!
ਕੁਰਬਾਨ ਹੋ ਜਾਯੇ, ਪਰੰਤੂ ਪ੍ਰੀਤ ਸਾਥ ਨਿਭਾ ਲਿਓ
ਇਹ ਦੇਸ਼ ਸਾਡਾ ਬਾਗ਼ ਹੈ, ਪੰਛੀ ਅਸੀ ਹਾਂ ਏਸ ਦੇ,
ਹੈ ਖਾਣ ਸੁਖ ਦੀ ਆਹਿ ਸਾਨੂੰ, ਮਾਣ ਉੱਪਰ ਦੇਸ਼ ਦੇ.
ਇਸ ਦੇਸ਼ ਦੇ ਵਿੱਚ ਵੱਸ ਕੇ, ਹਾਂ ਰੰਕ ਵਾਂਗ ਨਰਸ਼ ਦੇ,
ਹੈ ਭੁਕਤ ਦਾਤੀ ਭੂਮ, ਜਿੱਸ ਦੇ ਵਾਸਨੀਕ ਹਮੇਸ਼ ਦੇ.
ਸੋਨੇ ਦੇ ਪਰਬਤ! ਚੰਦਨੀ ਬਨ, ਮੇਵਿਆਂ ਦੀ ਖਾਣ ਹੈ!
ਇਹ ਕਲਪਤਰੁ ਅਰ ਕਾਮਧੇਨਾ ਜਗਤ ਵਿੱਚ ਪਰਿਮਾਣ ਹੈ.
ਹਾਂ ਵੱਸਦੇ ਇਸ ਦੇਸ਼ ਵਿੱਚ, ਅਰ ਦੇਸ਼ ਵੀ ਹੈ ਸ੍ਵਰਗ ਹੀ!
ਪਰ ਪਜਾਰਿਓ! ਅਫਸੋਸ ਹੈ, ਓਹ ਸ਼ਾਨ ਸਾਡੀ ਨਾ ਰਹੀ,
ਸਾਂ ਮੁਕਟ ਮਣਿ ਸੰਸਾਰ ਵਿੱਚ, ਅੱਜ ਹਾ ਕਲੰਕਿਤ ਮਸਤਕੀ!
ਇਸ ਚਿੜੀ ਜਿਤਨੀ ਜਾਨ ਉਪਰ ਸੌ ਮੁਸੀਬਤ ਆ ਪਈ.
ਸੀ ਵਿਜਯ ਡੰਕਾ ਹੱਥ ਵਿੱਚ ਉਸ ਨੂੰ ਭੀ ਏਠੇ ਰੋਇ ਹਾਂ,
ਪੱਲੇ ਸੀ ਵਿੱਦਯਾ ਮਾਲ ਸੋ ਉਸ ਨੂੰ ਭੀ ਬੈਠੇ ਖੋਇ ਹਾਂ.
ਇਕ ਵਕਤ ਸੀ, ਸਾਡੀ ਕਲਮ ਦੀ ਚਾਰ ਪਾਸੀਂ ਧਾਂਕ ਸੀ,
ਇਸ ਲੇਖਨੀ ਦੇ ਜ਼ੋਰ ਪਰ ਸੰਸਾਰ ਭਰਦਾ ਸਾਖ ਸੀ.
ਤਲਵਾਰ ਸਾਡੀ ਦੀ ਚਮਕ ਜਾਂਦੀ ਪਤਾਲਾਂ ਤਾਕ ਸੀ,
ਬਲ਼,ਬੁਧ,ਧੀਰਯ,ਧਰਮ,ਧਾਮ, ਅਟੱਲ ਸਾਡਾ ਵਾਕ ਸੀ!
ਸਾਂ ਬੀਰ, ਬਾਂਕੇ, ਚੱਕ੍ਰਵਰਤੀ, ਰਾਜ ਯੋਗੀ ਸਾਂ ਅਸੀ,
ਸਾਂ ਨੀਤਿ ਨਿਪੁਣ ਤਦੋਂ ਅਸੀ,ਦੁਨੀਆਂ ਜਦੋਂ ਇਕ ਬਾਲ ਸੀ,
ਪਰ ਹਿੰਦ, ਜੋ ਇਕ ਵਿੱਦਿਆ ਦੇ ਮੋਤੀਆਂ ਦੀ ਖਾਣ ਸੀ.
ਬਾਕੀਹੈਪ੍ਰਾਣ ਬਿਹੀਨ ਮੂਰਤ,ਸੈਲ*ਵਾਂਗਰ ਹੋ ਰਹੀ (*ਪੱਥਰ)

ਅਰ ਹਾਂ ਅਸੀ ਇਸ ਹਾਲ ਮਾਨੋਂ ਸੁੱਧ ਅਸਾਂ ਨੂੰ ਹੀ ਨਹੀਂ,
ਕਿਤਨੇ ਕੁ ਪਿੱਛੇ ਪੈ ਗਏ ? ਕੀਤੀ ਕਦੇ ਹੈ ਸੋਚ ਭੀ ?
ਉਸ ਜਗਤ ਦੇ ਉਸਤਾਦ ! ਹਿੰਦੁਸਤਾਨ ਦਾ ਕੀ ਹਾਲ ਹੈ ?
ਜੋ ਭੂੰਮਣੀ ਦੇ ਵਾਂਗ ਤਾਲੋਂ, ਘੁੱਸ ਤਾਲ ਬਿਤਾਲ ਹੈ.
ਕਜਾ ਪ੍ਰਭਾ* ਚਮਕੇ ਪਿਆਰਿਓ ! ਚੌਪਾਸਿਓਂ ਇਸ ਸੂਰ ਦੀ,
ਇਕ ਉੱਨਤੀ ਹੀ ਉੱਨਤੀ ਦੀ ਵਾਜ ਮਾਨੋ ਆ ਰਹੀ.
ਇਕ ਝਾਤ ਮਾਰੋ, ਕਿੱਸ ਤਰਾਂ ਮੀਰੀ ਹੈ ਸਾਥੋਂ ਪੱਛਮੀ.
ਲੌ ਰਤਨ ਖਾਣੋਂ, ਮੁਕਤ ਸਿੱਪੋਂ, ਕੱਢ ਬਣ ਕੇ ਹਿੰਮਤੀ.
ਸ਼੍ਰਮ ਕਰਨ ਲਗੇ ਆਦਮੀ, ਹਿੰਮਤ ਕਦੇ ਨਹਿ ਹਾਰਦੇ,
ਜਦ ਲੱਕ ਬੰਨ੍ਹ ਖਲੋਣ ਸਾਰੇ ਦੁੱਖ ਕਸ਼ਟ ਸਹਾਰਦੇ.
ਹੇ ਪਿਆਰਿਓ ! ਜੇ ਆਪ ਨੇ ਹੈ ਲੱਕ ਬੱਧਾ ਕੱਸ ਕੇ,
ਤਦ ਹੋਰਨਾਂ ਨੂੰ ਬਹੁਤ ਛੇਤੀ ਮਿਲ ਪਓ ਗੇ ਨੱਸ ਕੇ.
ਹਾਂ ਉੱਨਤੀ ਗਲ ਲੱਗਦੀ ਹੈ ! ਮੇਹਨਤੀ ਦੇ ਹੱਸ ਕੇ,
ਫਿਰ ਪਲੰਘ ਤੇ ਬਿਠਲਾਏ ਕਰਦੀ ਸੇਵ ਤਲੀਆਂ ਝੱਸ ਕੇ.
ਜੇ ਫਿਰ ਉਹੋ ਹਿੰਮਤ ਦਾ ਅਸਤ੍ਰ ਚਲਾ ਦਿਓ ਇਕ ਜੋੜ ਕੇ,
ਤਦ ਲੰਘ ਜਾਓ ਗੇ ਅਗਾਹਾਂ, ਸਾਰਿਆਂ ਨੂੰ ਛੋੜ ਕੇ.
ਹੈ ਨਿਯਮ ਸੂਰਯ ਨਿਕਲਦਾ ਹੈ, ਪੂਰਬੋਂ ਪਹਿਲੇ ਸਦਾ.
ਵਿੱਦਜਾ ਪ੍ਰਭਾਕਰ† ਭੀ ਇਦਾਂ ਈ ਹਿੰਦ ਤੋਂ ਸੀ ਚਮਕਿਆ.
ਫਿਰ ਲੰਘ ਹਿੰਦ, ਯੂਨਾਨ, ਯੂਰੁਪ ਭੂਮਿ ਨੂੰ ਪ੍ਰਕਾਸ਼ਿਆ,
ਪਾਤਾਲ ਫਿਰ ਪ੍ਰਕਾਸ਼ ਕਰ, ਜਾਪਾਨ ਤਕ ਹੈ ਆ ਗਿਆ.
ਹੁਣ ਫੇਰ ਵਾਰੀ ਹਿੰਦ ਦੀ ਹੈ, ਰੌਸ਼ਨੀ ਦਿਖਲਾ ਦਿਓ,
ਉਸ ਵਿੱਦਿਆ ਦਾ ਸੂਰ ਹਿਮਗਿਰ ‡ ਚੋਟੀਓਂ ਚਮਕਾ ਦਿਓ.
ਹੈ ਦੇਸ਼ ਸਾਡੇ ਨੂੰ ਜ਼ਰੂਰਤ, ਵਿੱਦਿਆ ਦੀ, ਗ੍ਯਾਨ ਦੀ,

---

*ਸੋਭਾ. †ਸੂਰਜ. ‡ ਹਿਮਾਂਚਲ.

੫੦. ਰਾਤ ਨੂੰ ਸਨਮੁਖ ਕਰਕੇ ਰਾਣੀ ਦਮਯੰਤੀ ਦਾ ਵਿਰਲਾਪ!

ਬਲ ਬੁਧਿ, ਧੀਰਜ, ਧਾਮ ਦੀ, ਧਨਵਾਨ ਦੇਸ਼ ਬਣਾਣ ਦੀ.
ਤੱਯਾਰ ਗੱਡੀ ਹੈ ਖੜੀ, ਹੁਣ ਲੋੜ ਧੱਕਾ ਲਾਣ ਦੀ,
ਅਰ ਪਿਛਲੀਆਂ ਲੀਹਾਂ ਨੂੰ ਭੀ ਕੁਝ ਲੋੜ ਹੈ ਬਦਲਾਣ ਦੀ.
ਉਠ ਮਾਰ ਲੋ ਮੈਦਾਨ ਹੁਣ ਪਿਛਲਾ ਹਨੇਰਾ ਹਰ* ਲਓ,
ਆਲਸ ਨੂੰ ਉੱਦਮ ਨਾਲ ਬਦਲੋ, ਜਾਗ ਹੱਲਾ ਕਰ ਲਓ.
ਫਿਰ ਵਾਸ਼ਨਾ ਵਤ ਫਿੰਡ ਕੇ! ਮਹਿਕਾ ਦਿਓ ਸੰਸਾਰ ਨੂੰ,
ਚੜ੍ਹ ਨਾਉ ਹਿੰਮਤ ਵਾਲੜੀ ਤੇ ਤਰ ਲਓ ਮੰਝ ਧਾਰ ਨੂੰ.
ਚੁੰਧਿਆ ਦਿਓ ਦੁਨੀਆ, ਚੜ੍ਹਾ ਕੇ ਉਸ ਪ੍ਰਭਾ ਆਗਾਰ† ਨੂੰ,
ਵਰਤਾ ਦਿਓ ਠੰਡਕ ਚਲਾ ਕੇ ਪੌਣ ਠੰਡੀ ਠਾਰ ਨੂੰ.
ਤਮ‡ ਵਿਚ ਬੈਠੀ ਹਿੰਦ ਵਿੱਚ ਇਕ ਸ੍ਵੱਛ ਜੋਤ ਜਗਾ ਦਿਓ.
ਸਿਰਮੌਰ ਦੇਸ਼ਾਂ ਦਾ ਬਣਾਕੇ ਦੇਸ਼ ਨੂੰ ਦਿਖਲਾ ਦਿਓ.

*ਹਟਾ. †ਜਜੋਤੀ ਮਯ ਸੂਰਜ. ‡ਹਨੇਰਾ.

## (੨੫) ਰਾਤ ਨੂੰ ਸਨਮੁਖ ਕਰਕੇ ਰਾਣੀ ਦਮਯੰਤੀ* ਦਾ ਵਿਰਲਾਪ!

ਅਨੀ ਸ਼ੁਦੀਏਸ਼ੁੰਦ ਵਰਤਾਣਾਏਂਨੀ, ਕੇਹੀ ਕੀਤੀਓਈ ਅੱਜ ਰਾਤ ਰ
ਰਾਤੋਰਾਤ ਆ ਪਈ ਅਫਾਤ ਸਿਰ ਤੇ, ਦਿੱਤੀਮੂਲ ਨ ਹੋਣ ਪ੍ਰਭਾਤ ਰਾਤੇ
ਦੀਦੇ ਚੰਦਰੇਨਾ ਅਜੇ ਅੱਖਲਾਈ, ਪਾਈ ਬਿੱਜ ਅਨਭੋਲ ਅਫਾਤ ਰਾਤੇ
ਸੜੇ ਲੇਖ ਮੱਥਾ ਸੜੀ ਤੱਤੜੀਦੇ, ਵਰਤ ਗਈ ਸਿਰ ਤੇ ਵਾਰਦਾਤ ਰਾਤੇ

---

*ਰਾਣੀ ਦਮਯੰਤੀ ਤੇ ਰਾਜਾ ਨਲ ਦਾ ਸਾਰਾ ਪ੍ਰਸੰਗ ਖਾਸ ਪੜ੍ਹਨ ਜੋਗ ਸੁਆਦਲੀ ਕਵਿਤਾ ਵਿਚ 'ਚਾਤ੍ਰਿਕ' ਕਵੀ ਜੀ ਨੇ ਲਿਖਿਆਹੈ ਗੁਰਮੁਖੀ ੧) ਉਰਦੂ ॥।) ਪਤਾ ☞ ਭਾਈ ਅਮਰ ਸਿੰਘ, ਮੈਨੇਜਰ, ਮੌਡਲ ਇਲੈਕਟ੍ਰਿਕ ਪ੍ਰੈਸ, ਪੰਜ ਮੈਕਲਜੋਡ ਰੋਡ, ਪੋਸਟ ਬੋਕਸ ੪੩, ਲਾਹੌਰ, ਤੋਂ ਜ਼ਰੂਰ ਮੰਗਾ ਕੇ ਪੜ੍ਹੋ।

ਵਿੱਚ ਜੰਗਲਾਂ ਸ਼ੇਰ ਬਘੇਲਿਆਂ ਦੇ ਕੀਤਾ ਜਿੰਦ ਨਿਮਾਣੀ ਦਾ ਘਾਤ ਰਾਤੇ
ਕੀਕਰ ਸੁੱਤਿਆਂ ਪਿਆਂ ਭੁਮਾਲੀਤੋ ਕਰਕੇ ਸਿਹਰ ਜਾਦੂ ਕਰਾਮਾਤ ਰਾਤੇ
ਸਾਂਈ ਸਿਰੇ ਦਾ ਸੁੱਟਿਓ ਦੂਰ ਜਾਕੇ, ਪਾਈ ਵੱਤ ਨਾ ਓਸਨੇ ਝਾਤ ਰਾਤੇ
ਰਾਤੇ ਰਾਤ ਹਨੇਰ ਵਰਤਾਇਓ ਈ, ਲੈਣ ਦਿੱਤੀਓ ਨਾ ਫੇਰ ਵਾਤ ਰਾਤੇ
ਪੀਆ ਟੋਲਦੀ ਫਿਰਾਂ ਮੈਂ ਚਾਰ ਪਾਸੇ, ਡਾਲ ਡਾਲ ਰਾਤੇ ਪਾਤ ਪਾਤ ਰਾਤੇ
ਚਾਤ੍ਰਕ ਚੰਦ ਮੇਰਾ ਕਿੱਥੇ ਸੁਟਿਓ ਈ ਸੁਝਦੀ ਨਦਰ ਆਵੇ ਕਾਏਨਾਤ ਰਾਤੇ
ਅਨੀ ਭੇੜ ਭੜੱਥੀਏ, ਤੱਤੀਏ ਨੀ, ਦੁਖੇ ਹੋਏ ਦੁਖਾਵਣੇ ਹਾਰੀਏ ਨੀ
ਖੂਨੀ, ਪਾਪੀਆਂ, ਦੋਖੀਆਂ, ਦੂਤੀਆਂ ਤੇ, ਚੋਰਾਂ ਡਾਕੂਆਂ ਦੀਏ ਪਜਾਰੀਏ ਨੀ
ਦੁਸ਼ਟ ਦੁਖਦੇ ਸੂਲ ਚੁਭਾਣੀਏਂ ਨੀ, ਨੀ ਬੇਦੀਦੀਏ ਨੀ ਹੈਂ ਸਜਾਰੀਏ ਨੀ
ਸਾਰੇ ਜੱਗ ਦੀ ਪਾਪ ਕਰਾਨ ਵਾਲੀ, ਕਾਲੀ ਕਿੱਲੀ ਦੇ ਵਾਂਗ ਕਟੀਏ ਨੀ
ਰਾਹੀ ਸੁੱਤੜੇ ਲੁਟ ਲੈ ਜਾਵਨੀਏਂ, ਕਰਕੇ ਖੂਨ ਹਾਏ ਹੈਂ ਸਜਾਰੀਏ ਨੀ
ਸਾੜੇ ਕੇਈ ਖਲਵਾੜ ਸੁਤਿਆਂ ਦੇ, ਅਨੀ ਤੱਤੀਏ ਅੱਟ ਵਿੰਗਾੜੀਏ ਨੀ
ਲੱਖਾਂ ਹੋਂਵਦੇ ਖੂਨ ਅੰਧੇਰ ਧਾੜੇ, ਤੇਰੇ ਵਿੱਚ ਅੰਧੇਰ ਅੰਧਾਰੀਏ ਨੀ
ਤੇਰਾ ਅੰਧ ਅੰਧੇਰ ਅੰਧੇਰ ਮਾਰੇ, ਮਾਰੇ ਘੇਰਕੇ ਜੰਗਲੀਂ ਬਾਰੀਏ ਨੀ
ਅਨੀ ਰੰਡੀਏ-ਚੰਦ ਬਗੈਰ ਰਾਤੇ, ਕਾਲੀ ਬੋਲੜੀ ਤੇ ਲੋਹੜੇ ਮਾਰੀਏ ਨੀ
ਮੇਰਾ ਚੰਦ ਗਵਾਯੋਈ ਚੰਦ ਵਰਗਾ, ਨੀ ਨਚੰਦੀਏ ਰੱਬ ਦੀਏ ਮਾਰੀਏ ਨੀ
ਇਕੋ ਚੰਦ ਬਾਝੋਂ ਤੈਨੂੰ ਰਾਤ ਆਵੇ, ਹੁੰਦੀ ਸਾਰੜੀ ਸ਼ਾਨ ਨਿਕਾਰੀਏ ਨੀ
ਜੀਕਰ ਚੰਦ ਬਗੈਰ ਨਿਕਾਰੜੀ ਤੂੰ, ਇਸੇ ਤਰਾਂ ਜਹਾਨ ਵਿਚਾਰੀਏ ਨੀ
ਤੂੰ ਬੇਪਤੀ-ਬੇਪਤੀ ਕੀ ਝੱਲਣੀਏ, ਮੈਂ ਬੇਪਤੀ ਦੀ ਦੱਸ ਵਿਚਾਰੀਏ ਨੀ
ਕੀਕਰ ਪੀਆ ਬਾਝੋਂ ਜਿੰਦ ਚੈਨ ਪਾਵੇ, ਕੀਕਰ ਜੀਉ ਨੂੰ ਏਨ੍ਹ ਹੁਲਾਰੀਏ ਨੀ
ਤੂੰ ਜੇ ਆਪ ਨਿਖਸਮੜੀ ਹੋ ਬੈਠੀ, ਕਾਹਨੂੰ ਹੋਰ ਦਾ ਬੁਰਾ ਚਿਤਾਰੀਏ ਨੀ
ਜੇਕਰ ਆਪਣਾ ਕਾਲੜਾ ਮੂੰਹ ਹੋਵੇ, ਕਾਨੂੰ ਹੋਰਨਾਂ ਨਾਲ ਵੰਗਾਰੀਏ ਨੀ
ਸੜਿਆ ਆਪਣਾ ਜੇ ਤੇਰਾ ਅੱਜ ਹਿਰਦਾ, ਕਾਨੂੰ ਹੋਰ ਗ੍ਰੀਬਣੀ ਸਾੜੀਏ ਨੀ
ਕੋਈ ਦੀਨ ਨਿਖਸਮੜਾ ਦੁਖੀ ਹੋਵੇ, ਕਾਹਨੂੰ ਓਸਤੇ ਹੱਥ ਉਲਾਰੀਏ ਨੀ

ਭਲਾ ਵੇਖ ਕੇ ਭਲਾ ਕਮਾਈਏ ਨੀ, ਨਾ ਬੇ-ਦੋਸੜਾ ਖੂਨ ਗੁਜ਼ਾਰੀਏਨੀ
ਸਗੋਂ ਹੋ ਸਕੇ ਜਿਨਾ ਆਪ ਪਾਸੋਂ, ਕਿਸੇ ਹੋਰ ਦਾ ਕੰਮ ਸਵਾਰੀਏਨੀ
ਮੋਰਾਚੰਦ ਦੱਸੀਂ ਕਿਥੇ ਘੱਲਿਓਈ, ਜਾਨ ਘੋਲਘੱਤੀ ਜਿੰਦਵਾਰੀਏਨੀ
ਚਾਤ੍ਰਕਵਾਂਗਮੈਂਕਰਾਂਨਿਲਾਪਅੜੀਏ, ਦੇਹਲਭਾਪੀਆਜਿੰਦਠਾਰੀਏਨੀ

## (੨੬) ਉਗਾਹੀ ਦੇਣ ਵਾਲੀ ਛੋਟੀ ਕੁੜੀ

ਇੰਗਲੈਂਡ ਵਿੱਚ ਕਈ ਵਰ੍ਹੇ ਹੋਏ ਇਕ ਛੋਟੀ ਜੇਹੀ ਨੌਂ ਵਰ੍ਹਿਆਂ ਦੀ ਕੁੜੀ ਉਗਾਹੀ ਦੇਣ ਲਈ ਕਚੈਹਰੀ ਵਿੱਚ ਸੱਦੀ ਗਈ ਸੀ, ਮੁਕਦਮਾ ਚੋਰੀ ਦਾ ਸੀ ਅਤੇ ਉਹ ਚੋਰੀ ਉਸ ਦੇ ਘਰ ਵਿੱਚ ਉਸੇ ਦੇ ਸਾਮਣੇ ਹੋਈ ਸੀ, ਇੱਸ ਲਈ ਉਸਦੀ ਉਗਾਹੀ ਜਰੂਰੀ ਸਮਝੀ ਗਈ, ਚੋਰ ਵਲੋਂ ਜੇੜ੍ਹਾ ਵਕੀਲ ਕਚੇਹਰੀ ਵਿੱਚ ਆਯਾ ਸੀ ਉਸ ਦਾ ਇਹ ਕਹਿਣਾ ਸੀ, ਕਿ ਕੁੜੀ ਦੀ ਉਗਾਹੀ ਨਾ ਲਈ ਜਾਵੇ ਕਿਉਂ ਜੋ ਉਸਦੀ ਉਗਾਹੀ ਨਾਲ ਉਸਦੇ ਧੜੇ ਦਾ ਨੁਕ-ਸਾਨ ਹੋਣ ਵਾਲਾ ਸੀ, ਕੁੜੀ ਨੂੰ ਉਗਾਹੀ ਵਾਸਤੇ ਹਾਜਰ ਕਰਨ ਦੇ ਪਿਛੋਂ ਉਹ ਪੁੱਛਣ ਲੱਗਾ 'ਕੁੜੀਏ ਤੂੰ ਸੌਂਹ ਨੂੰ ਸਮਝਦੀ ਹੈਂ ?' ਉਹ ਬੋਲੀ 'ਮਹਾਰਾਜ ! ਆਪਦਾ ਪੁੱਛਨਾ ਮੇਰੀ ਸਮਝ ਵਿੱਚ ਨਹੀਂ ਆਯਾ' ਇਸ ਤੋਂ ਵਕੀਲ ਨੇ ਜੱਜ ਸਾਹਿਬ ਨੂੰ ਕਿਹਾ ਮਹਾ-ਰਾਜ ! ਇਸ ਕੁੜੀ ਨੂੰ ਜਰਾ ਵੀ ਮਲੂਮ ਨਹੀਂ ਕਿ ਸੌਂਹ ਕਿਸ ਨੂੰ ਆਖਦੇ ਹਨ, ਇਸ ਲਈ ਹੋਰ ਕਿਸੇ ਕਾਰਣ ਦੇ ਨਾ ਹੁੰਦਿਆਂ ਵੀ ਇਹ ਉਗਾਹੀ ਦੇਣ ਦੇ ਲਾਇਕ ਨਹੀਂ, ਇਸ ਲਈ ਮੈਂ ਕਹਿੰਦਾ ਹਾਂ ਜੋ ਕਾਇਦੇ ਮੂਜਬ ਇੱਸ ਦੀ ਉਗਾਹੀ ਲੈਣੀ ਨਹੀਂ ਬਣਦੀ"

ਜੱਜ ਨੇ ਕਿਹਾ "ਠਹਿਰੋ ! ਮੈਂ ਏਸ ਕੋਲੋਂ ਕੁਝ ਪੁੱਛਣਾ ਹੈ" ਫਿਰ ਜਜ ਉਸ ਕੁੜੀ ਨੂੰ ਪੁੱਛਣ ਲੱਗਾ, 'ਕੁੜੀਏ ! ਤੈਂ ਕਦੇ ਸੌਂਹ ਖਾਧੀ ਹੈ ? ਇਹ ਸੁਣਕੇ ਉਹ ਜਰਾ ਘਬਰਾਉਂਦੀ ਦਿੱਸੀ ਅਤੇ

ਫੁੱਲਾਂ ਦੀ ਟੋਕਰੀ, ਯਾਂ ਹੀਰੇ ਦੀਆਂ ਕਣੀਆਂ ਦ ਹਿੱਸਾ• ਪੜ. ਆਖਣ ਲੱਗੀ "ਨਹੀਂ ਮਹਾਰਾਜ!" ਜੱਜ ਨੇ ਕਿਹਾ ਤੂੰ ਘਾਬਰ ਨਾਂ, ਮੈਂ ਇਹ ਪੁੱਛਦਾ ਹਾਂ ਕਿ ਅੱਜ ਤੋਂ ਪਹਿਲੇ ਤੂੰ ਕਦੇ ਕਚੈਹਰੀ ਵਿੱਚ ਉਗਾਹੀ ਦੇਣ ਲਈ ਗਈ ਸੈਂ ? ਉੱਸ ਨੇ ਕਿਹਾ, ਨਹੀਂ. ਫਿਰ ਜੱਜ ਕੁੜੀ ਦੇ ਹੱਥ ਵਿੱਚ ਧਰਮ ਪੁਸਤਕ ਦੇ ਕੇ ਪੁੱਛਣ ਲੱਗਾ "ਇਹ ਕੇੜ੍ਹਾ ਪੁਸਤਕ ਹੈ, ਇਹ ਤੈਨੂੰ ਮਲੂੰਮ ਹੈ ?

ਕੁੜੀ–ਹਾਂ ਜੀ, ਇਹ ਧਰਮ ਪੁਸਤਕ ਹੈ.

ਜੱਜ–ਤੂੰ ਕਦੇ ਇਸ ਨੂੰ ਪੜ੍ਹਿਆ ਹੈ ?

ਕੁੜੀ–ਹਾਂ ਜੀ, ਇਹ ਰੋਜ ਪੜ੍ਹਦੀ ਹਾਂ.

ਜੱਜ–ਚੰਗਾ ਕੁੜੀਏ,ਧਰਮਪੁਸਤਕਕੀ ਹੈ ਇਹਤਾਂਤੂੰਜਾਣਦੀਹੈਂ?

ਕੁੜੀ–ਹਾਂ ਜੀ ਇਹ ਪਰਮੇਸ਼ਰ ਦੀ ਬਾਣੀ ਹੈ.

ਇਸ ਦੇ ਪਿਛੋਂ ਜੱਜ ਨੇ ਉਸ ਕੁੜੀ ਨੂੰ ਉਸ ਪੁਸਤਕ ਉੱਪਰ ਹੱਥ ਰੱਖਣ ਲਈ ਕਿਹਾ, ਕੁੜੀ ਨੇ ਕੰਬਦਿਆਂ ੨ ਉਸ ਦੇ ਉੱਪਰ ਦੋਵੇਂ ਹੱਥ ਰੱਖੇ, ਪਿੱਛੋਂ ਉਗਾਹ ਪਾਸੋਂ ਜਿਸ ਤਰਾਂ ਸੌਂਹ ਚੁਕਵਾਈ ਦੀ ਹੈ ਉਸੇ ਤਰਾਂ ਉਸ ਕੁੜੀ ਪਾਸੋਂ ਜੱਜ ਨੇ ਸੌਂਹ ਚੁਕਵਾਈ,ਇਸ ਦੇ ਪਿਛੋਂ ਜੱਜ ਉਸ ਕੁੜੀ ਨੂੰ ਪੁੱਛਣ ਲੱਗਾ "ਤੈਂ ਹੁਣ ਸੌਂਹ ਖਾਧੀ ਹੈ, ਇੱਸ ਲਈ ਹੁਣ ਜੇ ਕਰ ਤੂੰ ਸੱਚ ਨਾਂ ਬੋਲੇਂਗੀ ਤਾਂ ਤੈਨੂੰ ਕੀ ਹੋਵੇ ਗਾ ਇਹ ਤੂੰ ਜਾਣਦੀ ਹੈਂ ?"

ਕੁੜੀ–ਜੀ ਮਹਾਰਾਜ ਜੀ,ਮੈਨੂੰ ਜੇਲਖਾਨੇ ਕੈਦ ਕਰੋ ਗੇ.

ਜੱਜ–ਹੋਰ ਵੀ ਕੁਝ ਹੋਵੇ ਗਾ ?

ਕੁੜੀ–ਜੀ ਹਾਂ, ਛੇਕੜ ਨੂੰ ਸੁਰਗਾਂ ਵਿੱਚ ਨਹੀਂ ਜਾਵਾਂ ਗੀ.

ਜੱਜ–ਕਿਸ ਤਰਾਂ ?

ਕੁੜੀ ਨੇ ਉਸ ਧਰਮ• ਪੁਸਤਕ ਦੇ ਪੱਤ੍ਰੇ ਉਲਟਾਏ ਤੇ ਅੱਗੇ ਲਿਖਿਆ ਹੁਕਮ ਪੜ੍ਹਿਆ "ਤੂੰ ਕਿਸੇ ਦੇ ਉਲਟ ਝੂਠੀ ਉਗਾਹੀ ਨਾ ਦੇ" ਪਿਛੋਂ ਉਸ ਕੁੜੀ ਨੇ ਕਿਹਾ ਜੀ ਮੈਨੂੰ ਧਰਮ ਪੁਸਤਕ

ਪੜ੍ਹਨ ਤੋਂ ਪਹਿਲਾਂ ਹੀ ਇਹ ਗੱਲ ਸਿਖਾਈ ਗਈ ਸੀ.

ਜੱਜ—ਤੈਨੂੰ ਇਸ ਮੁਕਦਮੇ ਵਿੱਚ ਉਗਾਹੀ ਦੇਣ ਲਈ ਆਉਣਾ ਪਵੇਗਾ ਇਹ ਤੈਨੂੰ ਕਿਸ ਨੇ ਕਿਹਾ ਸੀ ?

ਕੁੜੀ—ਮਹਾਰਾਜ ! ਮੈਨੂੰ ਮਾਂ ਨੇ ਕਿਹਾ ਸੀ. ਉਸ ਵੇਲੇ ਉਸ ਨੇ ਮੈਨੂੰ ਪਾਸ ਸੱਦ ਕੇ ਕਿਹਾ ਸੀ "ਬਚੀਏ ! ਜੋ ਕੁਛ ਸੱਚ ਹੋਵੇ ਉਹੋ ਕੁਛ ਆਖੀਂ, ਭਲਾ ?" ਤੇ ਇਥੇ ਆਉਣ ਤੋਂ ਪਹਿਲਾਂ ਮੇਰਾ ਮੱਥਾ ਚੁੰਮਿਆ ਅਤੇ ਕਿਹਾ **"ਧੀਏ ! ਤੂੰ ਜੋ ਕੁਛ ਕਚੈਹਰੀ ਵਿੱਚ ਬੋਲੇਂਗੀ ਓਹ ਪਰਮੇਸ਼ਰ ਸੁਣ ਲਵੇਗਾ"**

ਇਹ ਸੁਣਕੇ ਜੱਜ ਦੀਆਂ ਅੱਖਾਂ ਵਿਚੋਂ ਜਲ ਆ ਗਿਆ, ਉਸ ਦਾ ਸੰਘ ਰੁਕ ਜਾਣ ਕਰਕੇ ਕੰਬਦੇ ਸੁਰ ਵਿੱਚ ਉਸ ਨੇ ਕੁੜੀ ਕਲੋਂ ਪੁਛਿਆ "ਹੱਛਾ ਤੇਰੀ ਮਾਂ ਨੇ ਤੈਨੂੰ ਜੋ ਕੁਛ ਕਿਹਾ ਸੀ ਉਹ ਤੈਨੂੰ ਸੱਚਾ ਮਲੂਮ ਹੁੰਦਾ ਹੈ ?" ਕੁੜੀ ਨੇ ਕਿਹਾ "ਜੀ ਹਾਂ, ਏਸ ਵਿੱਚ ਕੀ ਸ਼ੱਕ ਹੈ ?" ਜੱਜ ਨੇ ਕਿਹਾ "ਕੁੜੀਏ ਤੂੰ ਅਤੇ ਤੇਰੀ ਮਾਂ ਦੋਵੇਂ ਧੰਨ ਹੋ ! ਪਰਮੇਸ਼ਰ ਤੁਹਾਡਾ ਭਲਾ ਕਰੇ"

ਇਸ ਦੇ ਪਿੱਛੋਂ ਜੱਜ ਨੇ ਸਾਰਿਆਂ ਨੂੰ ਕਿਹਾ ਕਿ ਇਹ ਕੁੜੀ ਸਬ ਤਰਾਂ ਉਗਾਹੀ ਦੇਣ ਦੇ ਲਾਇਕ ਹੈ. ਮੈਂ ਬਹੁਤ ਤਾਂ ਕੀ ਕਹਾਂ ਬਲਕੇ ਜੇਕਰ ਮੈਂ ਅੱਜ ਆਪ ਬੇ ਕਸੂਰ ਹੁੰਦਾ ਅਤੇ ਮੈਨੂੰ ਫਾਂਸੀ ਚੜ੍ਹਨ ਦਾ ਹੁਕਮ ਹੁੰਦਾ, ਤਾਂ ਇਸ ਕੁੜੀ ਵਰਗਾ ਉਗਾਹ ਮੈਨੂੰ ਮਿਲੇ, ਅਜੇਹੀ ਮੈਂ ਪਰਮੇਸ਼ਰ ਦੇ ਪਾਸ ਬੇਨਤੀ ਕੀਤੀ ਹੁੰਦੀ. ਹੱਛਾ ਵਕੀਲ ਜੀ ਇਸ ਦਾ ਜਵਾਬ ਦਿਓ.

ਪਿੱਛੋਂ ਕੁੜੀ ਨੇ ਉਗਾਹੀ ਦਿੱਤੀ ਅਤੇ ਜੋ ਕੁਛ ਸੱਚਾ ੨ ਹਾਲ ਸੀ ਉਹ ਸਾਰਾ ਉਸ ਕੁੜੀ ਨੇ ਦੱਸ ਦਿੱਤਾ, ਇਸ ਗੱਲ ਤੋਂ ਸਾਨੂੰ ਇਹ ਉਪਦੇਸ਼ ਲੈਣਾ ਚਾਹੀਦਾ ਹੈ **ਕਿ ਜਦ ਅਸੀਂ ਬੋਲਦੇ**

**ਹਾਂ ਉਹ ਮਨ ਰੂਪੀ ਜੱਜ ਦੇ ਸਾਮ੍ਹਣੇ ਹੀ ਨਹੀਂ ਸਗੋਂ ਪ੍ਰਮੇਸ਼ਰ ਦੇ ਸਾਮ੍ਹਣੇ ਖੜੇ ਹੋ ਕੇ ਬੋਲ ਰਹੇ ਹਾਂ! ਉੱਸ** ਕੁੜੀ ਦੀ ਤਰਾਂ ਨਿਸਚਾ ਰੱਖ ਕੇ ਇਕ ਅੱਖਰ ਵੀ ਝੂਠਾ ਮੂੰਹੋਂ ਨਾ ਨਿਕਲੇ ਅਜੇਹੀ ਖਬ੍ਰਦਾਰੀ ਰੱਖਕੇ ਹਮੇਸ਼ਾਂ ਸਾਨੂੰ ਬੋਲਨਾ ਚਾਹੀਦਾ ਹੈ.

## (੨੭) ਮਨ ਨੂੰ ਸੰਬੋਧਨ ਕਰਨਾ ਭਰਤਰੀ ਹਰੀ* ਜੀ ਦਾ, ਮਾਯਾ ਦੀ ਪ੍ਰਾਪਤੀ ਲਈ ਜੀਵ ਕੀ ਕੀ ਦੁਖ ਝੱਲਦਾ ਹੈ, ਅਤੇ ਆਪਣੇ ਆਪ ਨੂੰ ਨਿਸ਼ਾਨਾ ਬਣਾਕੇ ਮਨ ਨੂੰ ਉਪਦੇਸ਼ ਦੇਣਾ

ਦੋਹਰਾ {
ਵਕਤਾ ਹੋਕੇ ਆਪ ਨ੍ਰਿਪ ਸ਼੍ਰੋਤਾ ਮਨ ਨੂੰ ਥਾਪ ।
ਮਾਯਾ ਮੋਹ ਤੋਂ ਠਾਕਦਾ ਝੂਠੀ ਵਸਤ ਅਲਾਪ ॥

ਮਾਯਾ ਵਾਸਤੇ ਰਿਹਾ ਮੈਂ ਨਿੱਤ ਭੌਂਦਾ ਕੱਚੇ ਕੱਚ ਤਾਈਂ ਲਾਲ ਜਾਨਿਆਂ ਮੈਂ
ਔਖੀ ਘਾਟੀਆਂ ਲੰਘ ਪਰਦੇਸ ਫਿਰ ਜਾ ਦੇਸ ਦੇਸ ਅੰਦਰ ਘੱਟਾ ਛਾਨਿਆਂ ਮੈਂ
ਸਹੇ ਲੱਖ ਕਲੇਸ਼ ਨਾ ਪੇਸ਼ ਚੱਲੀ ਗਲ ਬਣਾਂ ਅੰਦਰ ਤੰਬੂ ਤਾਨਿਆਂ ਮੈਂ
ਨੰਗੇ ਪੈਰ ਛਾਲੇ ਪੈ ਗਏ ਪੰਧ ਕਰਦੇ ਚਾਕ੍ਰ ਕਦੇ ਬਕੱਠਾ ਕਰਨਾ ਠਾਨਿਆਂ ਮੈਂ
ਲੋਂਦਾ ਕਾਉਂ ਦੇ ਵਾਂਗ ਦੇ ਅਰ ਬਫਿਰਜਾ ਲੋਭੀ ਧਨ ਸੰਦਾ ਏਸ ਤਨ ਖਾਤਰ
ਆਪ ਉਚ ਹੋਕੇ ਭੀ ਮੈਂ ਨੀਚ ਸੇਵਾ ਕੀਤੀ ਛੱਡ ਅਭਮਾਨ ਇਸ ਧਨ ਖਾਤਰ

---

*ਯੋਗੀਰਾਜ ਭਰਥਰੀ ਹਰੀ ਜੀ ਤੇ ਮਹਾਰਾਜ ਬਿਕ੍ਰਮਾਜੀਤ ਦਾ ਸਾਰਾ ਪ੍ਰਸੰਗ ਪੜ੍ਹਕੇ ਵੇਖੋ, 'ਜਾਿਕ' ਕਵੀ ਜੀ ਨੇ ਬੜੀ ਹੀ ਅਨੂ-ਪਮ ਕਵਿਤਾ ਬਣਾਈ ਹੈ, ਮੁਲ ਗੁਰਮੁਖੀ ੧) ਤੇ ਉਰਦੂ ॥।) ਮਿਲਨ ਦਾ ਪਤਾ ਭਾਃ ਅਮਰਸਿੰਘ ਮੌਡਲ ਅਲੈਕਟ੍ਰਿਕ ਪ੍ਰੈਸ, ਪੰਜ ਮੈਕਲਯੋਡ ਰੋਡ, ਪੋਸਟ ਬੌਕਸ ੪੩, ਲਾਹੌਰ.

## ੫੬. ਮਨ ਨੂੰ ਸੰਬੋਧਨ ਤੇ ਮਾਯਾ ਜਾਲ ਦੇ ਦੁਖ.

ਹੱਥ ਬੰਨ੍ਹ ਮੱਥੇ ਟੇਕੇ ਮੂਰਖਾਂ ਨੂੰ ਲੋਕ ਲਾਜ ਛੱਡੀ ਪਿਸਰਾਨ ਖਾਤਰ
ਜਦੋਂ ਝਿੜਕ ਦੁਰਕਾਰਦੇ ਦੂਰ ਹੋਜਾ ਅੱਖਾਂਨੀਰਭਰਲੈਣਰੋਵਨ ਖਾਤਰ
ਮੈਂਪਰਵੀਨਬਨਕੇਅੱਥਰਰੋਕਲੈਂਦਾਪੈਂਦਾਕ੍ਰੋਧਨਹੀਂਤ੍ਰਿਸ਼ਨਾਰਨਖਾਤ੍ਰ
ਸਗੋਂ ਦੰਦੀਆਂ ਕੱਢਕੇ ਹੱਸਪੈਂਦਾ ਐਸਾ ਨੀਚ ਹੋਇਆਨੀਚ ਮਨ ਖਾਤ੍ਰ
ਹਾਹਾ'ਨੀਚਚਾਹੇ''ਨਰੋਂਵੈਰਕੀਤੇ'ਰੱਡੀਹੋਰਕੇਹੜੀਫਾਹੀਜਨਖਾਤ੍ਰ ?
ਚਾਤ੍ਰਕ ਪਵਾਂਪੈਰੀਂ ਜੀਸਲਾਮ ਤੈਨੂੰ ਪਿਛਾਛੱਡ ਹੁਨ ਹਰੀ ਭਜਨ ਖਾਤ੍ਰ
ਤ੍ਰਿਸ਼ਨਾਂਭਾਗਭਰੀਏਬਹੁਤਾਸਾੜਨਾਹੁਣਤੇਰੇਲੱਗਪਿਛੇਮੈਂਤਾਂਹਾਰਥੱਕਾ
ਤੇਰੇ ਲਾਭ ਦੇ ਵਿਚ ਨੇ ਦੁਖ ਬਹੁਤੇ ਮਾਯਾ ਢੂੰਡਦਾ ਵਿਚ ਸੰਸਾਰ ਥੱਕਾ
ਜਦੋਂ ਆਨ ਡੇਰਾਕੀਤੇ ਚਿੱਤ ਅੰਦਰ ਕੁੱਤੇ ਵਾਂਗਫਿਰਦਾ ਦੁਾਰਦੁਾਰਥੱਕਾ
ਸੁਨਜਾਂ ਵਡ ਵਡੇਰਿਆਂਸਾਂਭਦਬੀਜ਼ਿਮੀਫੋਲਟੁਟੀਕਹੀਆਂਮਾਰ ਥੱਕਾ
ਪਈਪਰਵਤੀਂ ਦੱਸ ਸੁਵਰਨ ਨਿਕਲੇ ਖੱਤੇ ਲਾ ਪਹਾੜਮੈਂਸਾੜ ਥੱਕਾ
ਫੇਰਸੁਣੀਂ ਰਸੈਣ ਸੁਰੈਣਕਰਦੀ ਲੱਭਦਾ ਬੂਟੀਆਂਜਾਂਈਉਜਾੜ ਥੱਕਾ
ਲੋਕੀ ਕਹਿਨ ਸਮੁੰਦ੍ਰਾਂ ਵਿਚ ਮੋਤੀ ਗੋਤੇ ਮਾਰਦਾਮੈਂ ਆਰਪਾਰ ਥੱਕਾ
ਸੁਨਜਾਂ ਭੂਪ ਪ੍ਰਸੰਨ ਹੋ ਦੇਨ ਦੌਲਤ ਸਾਂਗਧਾਰਕਰਜਤਨਹਜ਼ਾਰ ਥੱਕਾ
ਨਕਲਾਂਭੰਡਬਨਕਰਾਂਦੇਸ਼ਰਮਹੋਕੇ ਬਾਜ਼ੀਗਰਾਂਵਾਲੀਕਰਦਾਕਾਰਥੱਕਾ
ਚਾਤ੍ਰਕ ਚਾਹ ਮਲੀਨ ਅਧੀਨ ਹੋਯਾ ਆਈ ਸ਼ਾਂਤਨ ਚਿਤਨੂੰਠਾਰ ਥੱਕਾ
ਫੇਰ ਬੈਠ ਇਕੰਤ ਕੁਮੰਤ ਸੋਧੇ ਮਾਲਾ ਪੁਠੀਆਂ ਫੇਰਦਾ ਥੱਕ ਲੱਥਾ
ਸਿਵਜਾਂਵਿਚ ਰੈਹਕੇਛਿਲੇਲੱਖਕੱਟੇ ਦੱਸਭੂਤਕਰਦਾਕਰਦਾਅੱਕ ਲੱਥਾ
ਧਨ ਕਿਸੇਦਾ ਚੁਕ ਲਿਆ ਦੇਸਨ ਦੌਫ ਰੱਬਦੇ ਦਾ ਦਿਲੋਂ ਝੱਕ ਲੱਥਾ
ਬੀਤੀਉਮਰ ਏਮੈਤ੍ਰਾਂ ਭਰਮਦੇਦੀ ਭਾਂਡਾਨਹੀਂ ਪ੍ਰਮਿਆਰਦੇ ਚੱਕ ਲੱਥਾ
ਕਿਤੋਂ ਖਾਨ ਵੈਰਾਟ ਦੀ ਹੱਥ ਆਵੇ ਤਕਾਂ ਜੀਉ ਬਤੇਰੀਆਂ ਤਕ ਲੱਥਾ
ਸੋਇਨਚਿੜੀਪਰਕਿਤੋਂਨਾਹੱਥਆਈਚਾਤ੍ਰਕ ਸ਼ਰਮਹਯਾ ਦੇ ਛੱਕ ਲੱਥਾ
ਬੀਤੇ ਲਜਿਆ ਹੀਨ ਨਿਲੱਜ ਚਾਹੇ ਹੁਣ ਘੇਰਿਓਈਕੇਹੜੇਕਾਜ ਚਾਹੇ
ਕਾਨੂੰ ਸਾੜਿਓ ਜੀਉਕਲੇਸ਼ਦੇਦੇ ਪਿਛਾ ਭਰਤਰੀਦਾਦੇਹ ਤਿਆਗ ਚਾਹੇ

ਕਿਤੇ ਹੋਰ ਥੇ ਜਾਹ ਫਸਾ ਮੁਰਗੀਏਥੇ ਗਿਆ ਉੱਘੜ ਤੇਰਾ ਪਾਜ ਚਾਹੇ
ਕੀਤੋ ਬ੍ਰਹਮ ਤੋਂ ਜੀਉ ਨਿਮਾਨੜੇ ਨੂੰ ਧੋਖੇ ਵਿੱਚ ਫਸਾ ਅਕਾਜ ਚਾਹੇ
ਕੀਤੂਣ ਜੀਵਨੂੰ ਹੋਰ ਨਿਰਜੀਵ ਕਰਸੇਂ ਕਹੀ ਮਰਜ਼ ਹੈਂ ਤੂੰ ਲਾਇਲਾਜ ਚਾਹੇ
ਤੇਰੀ ਕੀ ਹਸਲਾਹ ਹੈ ਸਚ ਆਖੀਂ ਚਾਹੇ ਕੌਣ ਆਸ਼ਾ ਲਇਓ ਸਾਜ ਚਾਹੇ
ਨਮਸਕਾਰ ਮੇਰੀ ਤੈਨੂੰ ਲੱਖਵਾਰੀ ਰਖ ਅੰਤ ਹੁਣ ਤਾਂ ਮੇਰੀ ਲਾਜ ਚਾਹੇ
ਚਾਤ੍ਰਕ ਛੱਡ ਅੱਗਾ ਪਿੱਛਾ ਸੌਂਹ ਜਾਂਦੇ ਕਰ ਕੇ ਭਜਨ ਮੁਕੰਦ ਮਹਾਰਾਜ ਚਾਹੇ
ਮਨਾਂ ਮੂਰਖਾ ਭਟਕਨਾ ਛੱਡ ਦੇਵੀਂ ਸੋਈ ਓ ਮਿਲੇਗਾ ਜੋ ਧੁਰੋਂ ਲਿੱਖਿਆਏ
ਜੇ ਕੁਹਾਜ ਲਿਖ ਜਾਰਾ ਜਆਨ ਮਿਲਸੀ ਜੇ ਕੂ ਭੀਖ ਤਾਂ ਮਿਲੇਗੀ ਭਿੱਖਿਆਏ
ਤੇਰੇ ਕੀਤ ਜਾਂ ਨਾ ਵਾਧ ਘਾਟ ਹੋਣੀ ਇਹੋ ਧਾਰ ਖਾਂ ਜੀਉ ਵਿਚ ਸਿੱਖਿਆਏ
ਮਾਯਾ ਨਾਲ ਨਾ ਪ੍ਰੀਤ ਲਗਾ ਬੈਠਾ ਇਹ ਨੂੰ ਸਮਝਣਾ ਚਾਹੀਏ ਨਿੱਖਿਆਏ
ਸੁਪਨੇ ਵਾਂਗ ਇਹ ਖੇਡ ਪਦਾਰਥਾਂ ਦੀ ਆਈ ਜਾਣ ਤਾ ਕੱਖਨਾ ਦਿੱਖਿਆਏ
ਤੇਰੇ ਨਾਲ ਨਾਹੀਂ ਅੱਗੇ ਏਸ ਜਾਣਾ ਜਾਣਾ ਭੁਜਨ ਭੁਗਾਵਣਾ ਤਿੱਖਿਆਏ
ਜਾਂਈ ਬਚਨ ਕੱਚ ਵਿਚ ਰ[illegible] ਜਾਂਈ ਮਾਯਾ ਜਾਲ ਇਹ ਝੂਠ ਦਾ ਬਿੱਛਿਆਏ
ਚਾਤ੍ਰਕ ਧਾੜਵੀ ਨਾਲ [illegible] ਦਾ ਮਨ ਏਸ ਰਾਹ ਵਿੱਚ ਜਾਏਂਗਾ ਮੁੱਛਿਆਏ
ਭੋਗ ਇੰਦ੍ਰੀ ਦੇ ਕ[illegible] ਮੁੱਕਦੇ ਨਾ ਇਹਨਾ ਭੋਗਦਾ ਜਾਏਂਗਾ ਭੋਗਿਆ ਏ
ਝੂਠੇ ਸੁਖਾਂ ਦੇ ਮਗਰ ਕਿਉਂ ਲਗ ਕੇ ਤੇ ਵਿਸ਼ਨ ਦੀ ਵਿਚ ਆਪ ਨੂੰ ਡੋਬਿਆ
ਸੁਖ ਦੁਖਾਂ ਦਾ ਮੂਲ ਨੇ ਜਗਤ ਵਾਲੇ ਕਾਹ ਨੂੰ ਮਸਤ ਏਹਨਾਂ ਅੰਦਰ ਹੋ ਗਿਆ
ਭਾਰਾ ਪਾਪ ਦਾ ਭਾਰ ਹੈ ਸਿਰੇ ਉਤੇ ਕੀਕਰ ਚੁਕਸੇਂ ਨਾ ਚੁਕਨ ਜੋਗਿਆ
ਸੁਖ ਨਾਸ ਹੋਨੇ ਇਕ ਪਲਕ ਅੰਦਰ ਦੋਭੇ ਵਿਚ ਕਿਉਂ ਜੀਉ ਨੂੰ ਖੋਭਿਆ
ਚਾਤ੍ਰਕ ਜਗਤ ਦੇ ਸੁਖ ਤੇ ਲੋਭ ਝੂਠੇ ਕੇਹੜੇ ਲੋਭ ਅੰਦਰ ਲੋਭੀ ਲੋਭਿਆ
ਮੈਂ ਬੇਸਮਝ ਨੇ ਸਮਝ ਨਾ ਕੁਝ ਕੀਤੀ ਅਖੀਂ ਵੇਖ ਮੌਹਰਾ ਮੈਂ ਤਾਂ ਖਾਂਵਦਾ ਸੀ
ਮੈਨੂੰ ਪਤਾ ਸੀ ਧਨ ਅਨਿੱਤ ਹੋਵੇ ਐਪਰ ਫੇਰ ਸੰਤੋਖ ਨਾ ਆਂਵਦਾ ਸੀ
ਚੰਗੀ ਭਲੀ ਸੀ ਖਬਰ ਏਹ ਵਿਸ਼ਾ ਮੰਦਾ ਖਬਰ ਨਹੀਂ ਫੇਰ ਕੌਣ ਭੁਮਾਂਵਦਾ ਸੀ
ਐਸਾ ਮੋਹ ਨਾਰਾਂ ਨਾਲ ਪਿਆ ਮੇਰਾ ਚਿੱਤ ਛੱਡਣੇ ਨੂੰ ਨਹੀਂ ਚਾਂਹਵਦਾ ਸੀ

੫੮. ਰਾਣੀ ਦਮਯੰਤੀ ਦੀ ਬੋਲ ਨਿਬਾਹੁਣ ਦੀ ਪ੍ਰਤਿਗਜ਼ਾ.

ਦੇਵੇਮੰਤ ਜੇਕਰਾਂ ਕੁਪੱਤ ਉਲਟਾ ਸਾਯਾਪਿਆਇਸਬਦਲਾਫ਼ਾਂਵਦਾ ਸੀ
ਹਾਏ ਲੇਖ ਭੈੜੇ ਹੱਥੀਂ ਪਾਪ ਫੇੜੇ ਨੇੜੇ ਰੰਗਦੇ ਵੱਸ ਨਾ ਨਾਂਹਵਦਾ ਸੀ
ਵੀਰ ਬਿਕ੍ਰਮਾ ਜੀਤ ਹਜ਼ਾਰ ਵਾਰੀ ਹੱਥ ਜੋੜ ਕੇ ਨਿਤ ਸਮਝਾਂਵਦਾ ਸੀ
ਮੇਰੇਪਾਸਸਨਕ੍ਰਿਸ਼ਨਮੁਰਾਰਚਾਤ੍ਰਕ ਝਾਤੀਕਦੇਨਾਅੰਦਰੀਂਪਾਂਵਦਾ ਸੀ

## (੨੮) ਰਾਣੀ ਦਮਯੰਤੀ* ਦਾ ਪਤੀ ਨੂੰ ਕਹਿਣਾ ਕਿ ਸੂਰਜ ਸੀਤ ਹੋ ਜਾਵੇ ਤਾਂ ਭੀ ਬੋਲ ਨਿਬਾਹਵਾਂਗੀ

ਜੇਹੜੇ ਦੁਖ ਹੋ ਪੀਆ ਬਜਾਨਕ ਰਦੇ ਮੈਨੂੰ ਜ਼ਰ ਭੀਨਹੀਂਪ੍ਰਵਾਹਸਾਂਈ
ਪੀਜ਼ਾਂਦੇਖਜੀਵਾਂਨਹੀਂ ਨੈਨਸੀਵਾਂਵਿਛੜਨਨੀਰਪੀਵਾਂਨਹੀ ਵਾਹਸਾਂਈ
ਬ੍ਰਿਹੋਂਬੜਾਭਾਂਢਾ ਮੈਂ ਨੇਂਹ ਤੇ ਜੋਰ ਨਿਕਲਜਾਣਰੇ ਵਿਲਕਦੇਸਾਹਸਾਂਈ
ਬਦੋਬਦੀਜੇ ਆਪਨੇ ਜ਼ਿਦ ਕਰਕੇ ਦਿੱਤੀਗਲੋਂ ਨਿਮਾਨੜੀ ਲਾਹਸਾਂਈ
ਹੈਹਸੀਦੇਹਤੇਪ੍ਰਾਨਹਮਰਾਹਜਾਸਨਕ੍ਰਸਨਆਪਦਾਨਹੀਂਵਿਸਾਹਸਾਂਈ
ਆਪ ਬਾਝ ਪਲੰਘ,ਭੁਜੰਗ ਬਣ ਕੇ ਮਾਰਨ ਦੂੰਗ ਰਾਹ ਰਾਹ ਸਾਂਈ
ਸੂਰਜ ਬਰਫ ਦਾ ਬਣੇ ਤੇ ਚੰਦ ਤਪੇ,ਸੁਕੇ [illegible]ਰਕਣਗੇ ਸ਼ੇਰ ਘਾਹ ਸਾਂਈ
ਪੱਥਰ ਮੋਮ ਹੋ ਜਾਣ ਪਹਾੜ ਵਾਲੇ ਚੜ੍ਹੇ ਪੋਹ ਮਿਹਰਤੇ ਮਾਹ ਸਾਂਈ
ਨਦੀਆਂ ਤੁਰਨ ਪਹਾੜਦੇਵੱਲਮੁੜਕੇ ਵੱਗੇ ਨੀਰ ਅਪੁੱਠੜੇ ਰਾਹਸਾਂਈ
ਬੇਸ਼ਕਹੋਣਪਰਮੁੜਾਂ ਨ ਜਾਣਵਲੋਂ ਕਰਸਾਂਆਪਣਾਬੋਲਨਿਬਾਹਸਾਂਈ
ਪੱਤ੍ਰਖਾਇਕੇ ਕਰਾਂਗੁਜ਼੍ਰਾਨਬੇਸ਼ਕ ਐਪਰ ਰਹਾਂਨਾਂਹੀ ਬਾਝ ਨਾਹਸਾਂਈ
ਸੱਪ ਇਕੂ ਏਡੇ ਹੋਣਗੇ ਬੇਸ਼ਕ ਮਾਰਨ ਕਹਸਾਂ ਆਪਦੇ ਨਾਲ ਨ੍ਰਿਬਾਹਸਾਂਈ
ਥੱਕਜਾਓਤਾਂ ਮੁਠੀਆਂ ਭਰਨਲੱਗਾਂ ਲੱਗੇਧੁੱਪਤਾਂਕਰਾਂਗੀ ਛਾਂਹ ਸਾਂਈ

---

*ਅਜੇਹੀ ਉਤਸਾਹੀ ਕਵਿਤਾ ਵਿਚ ਪਤਿਬ੍ਰਤਾਵਤਾਰ ਰਾਣੀ ਦਮਯੰਤੀ ਤੇ ਰਾਜਾ ਨਲ ਦਾ ਪ੍ਰਸੰਗ ਖਾਸ ਪੜ੍ਹਨ ਜੋਗ ਹੈ। ਮੋਖ ਗੁਰਮੁਖੀ ੧) ਉਰਦੂ ॥।) ਮਿਲਨ ਦਾ ਪਤਾ ☞ ਭਾਈ ਅਮਰ ਸਿੰਘ, ਮੋਡਲ ਅਲੈਕਟ੍ਰਿਕ ਪ੍ਰੈਸ, ਪੋਸਟ ਬੋਕਸ ੪੩, ਲਾਹੌਰ.

ਦੁਖ ਬਣੇ ਵੰਡਾਵਸਾਂ ਨਾਲ ਅਧੇ-ਵਕਤ ਕੱਟਸਾਂ ਨਾਲ ਉਮਾਹ ਸਾਂਈ
ਜੂਠ ਆਪਦੀ ਖਾ ਨਿਹਾਲ ਹੋਸਾਂ ਮੈਨੂੰ ਹੋਰ ਨਾ ਕਾਸ ਦੀ ਚਾਹ ਸਾਂਈ
ਦਰਸ਼ਨ ਪਾ ਨਵੇਕਲੀ ਹੋ ਬੈਹਸਾਂ ਠੰਢੀ ਕਰਾਂਗੀ ਹਿਜਰ ਦੀ ਭਾਹ ਸਾਂਈ
ਵਖਤ ਪਏ ਤੇ ਸਾਥ ਤਜਾਗ ਦੇਣਾ ਬੜਾ ਇਸਤ੍ਰੀ ਲਈ ਗੁਨਾਹ ਸਾਂਈ
ਚਾਤ੍ਰਿਕ ਨਾਰ ਹੋ-ਨਾਲ ਨ ਦੁਖ ਕਟੇ ਤੀਨ ਲੋਕ ਮੇਂ ਮੁਖ ਸ੍ਯਾਹ ਸਾਂਈ
'ਧ੍ਰਿਗ ਨਾਰ ਜੋ ਪਤੀ ਦਾ ਸਾਥ ਛਡੇ ਅਤੇ ਸੁਖ ਦੇ ਨਾਲ ਪਜਾਰ ਪਾਵੇ
ਧ੍ਰਿਗ ਜੂਨ ਜੋ ਭਜਨਤੋਂ ਸੁੰਨ ਹੋਵੇ ਧ੍ਰਿਗ ਧਰਮ ਜਿਸ ਵਿਚ ਨ ਦਯਾ ਆਵੇ
ਧ੍ਰਿਗ ਦਯਾ ਜੋ ਆਂਵਦੀ ਅਤੀ ਉਤੇ ਬ੍ਰਾਹਮਣ ਧ੍ਰਿਗ ਜੋ ਮਾਸ ਸ਼ਰਾਬ ਖਾਵੇ
ਸਾਧੂ ਧ੍ਰਿਗ ਜੋ ਹਿਰਸ ਦਾ ਬਣੇ ਬੰਦਾ ਧ੍ਰਿਗ ਸੂਰਮਾ ਪਿੱਠ ਦਿਖਾ ਜਾਵੇ
ਧ੍ਰਿਗ ਮਰਦ ਜੋ ਬੋਲ ਨ ਕਰੇ ਪੂਰਾ ਜੋਧਾ ਧ੍ਰਿਗ ਜੋ ਨਾਰ ਤੇ ਕਰੇ ਧਾਵੇ
ਨਗ੍ਰ ਧ੍ਰਿਗ ਨ ਮਿਲੇ ਹਕੀਮ ਜਿੱਥੇ ਵੈਦ ਧ੍ਰਿਗ ਬੀਮਾਰ ਦਾ ਜੀਉ ਢਾਵੇ
ਮਿਤ੍ਰ ਧ੍ਰਿਗ ਜੋ ਮਤਲਬੀ ਯਾਰ ਹੋਵੇ ਨਾਰ ਧ੍ਰਿਗ ਜੋ ਪਤੀ ਤਜਾਗ ਜਾਵੇ
ਧ੍ਰਿਗ ਜੀਵਣਾ ਜਿਦਾ ਨ [illegible] ਹੋਵੇ ਧ੍ਰਿਗ ਮੌਤ ਜੋ ਆਂਵਦੀ ਨਾਲ ਹਾਵੇ
ਡੋਬੇ ਨੰਗ ਨੂੰ ਧ੍ਰਿਗ ਔਲ [illegible] ਸੀ ਰਾਜਾ ਧ੍ਰਿਗ ਜੋ ਖਲਕ ਨ ਖੁਸ਼ੀ ਚਾਵੇ
ਅੱਖਾਂ ਧ੍ਰਿਗ ਜੋ ਕਰਨ ਨ ਸਤ ਦਰਸ਼ਨ ਜੀਭ ਧ੍ਰਿਗ ਨ ਰਾਮ ਦੇ ਗੀਤ ਗਾਵੇ
ਨੌਕਰ ਧ੍ਰਿਗ ਜੋ ਨਿਮਕ ਹਰਾਮ ਹੋਵੇ ਬ੍ਰਿਛ ਧ੍ਰਿਗ ਜੋ ਕਦੇ ਨ ਫਲ ਪਾਵੇ
ਧ੍ਰਿਗ ਧਨ ਜੋ ਵੰਡ ਨ ਖਾਏ ਚਾਤ੍ਰਿਕ ਧ੍ਰਿਗ ਐਸ਼ ਜੋ ਰੱਬ ਨੂੰ ਭੁੱਲ ਜਾਵੇ'

## (੨੯) ਇਕ ਬੁਧਵਾਨ ਲੜਕੀ ਦਾ ਸਿਆਣਪ ਭਰਿਆ ਜੀਵਨ ਨਿਰਬਾਹ.

ਰੂਸ ਦੇ ਦੇਸ਼ ਵਿੱਚ ਦੋ ਭਰਾ ਰਿਹਾ ਕਰਦੇ ਸਨ, ਇਕ ਤਾਂ ਧਨਾਢ ਤੇ ਰਸੂਖ ਵਾਲਾ ਸੀ ਤੇ ਦੂਜਾ ਕੁਝ ਗ਼ਰੀਬ ਤੇ ਜਟਕੇ ਜਿਮੀਂਦਾਰੇ ਕੰਮ ਤੇ ਗੁਜ਼ਰਾਨ ਕਰਨ ਵਾਲਾ। ਗ਼ਰੀਬ ਭਰਾ ਦੀ ਸਾਰੀ ਦੌਲਤ ਇਕ ਸੁੰਦਰ ਅਰ ਬੁਧਵਾਨ ੧੭ ਵਰਿਆਂ ਦੀ ਸਪੁੱਤ੍ਰੀ ਹੀ ਸੀ,

## ੬੦. ਇਕ ਬੁਧਵਾਨ ਲੜਕੀ ਦਾ ਸਿਆਣਪ ਭਰਿਆ ਜੀਵਨ.

ਇਸ ਕੰਨਿਆਂ ਦੇ ਸਿਰ ਤੋਂ ਇਸ ਦੀ ਮਾਤਾ ਦਾ ਪਿਆਰ ਭਰਿਆ ਹੱਥ ਨਿੱਕੀ ਉਮਰ ਤੋਂ ਹੀ ਉਠ ਚੁਕਾ ਸੀ, ਤੇ ਏਹ ਕੰਨਿਆਂ ਮਾਂ ਮਹਿੱਟਰ ਹੋ ਗਈ ਸੀ, ਇਸ ਦੇਵੀ ਦਾ ਨਾਮ "ਬੇਬੀ" ਸੀ। ਇਕ ਦਿਨ ਧਨਾਢ ਭਰਾ ਨੇ ਇਕ ਡਾਢੀ ਲਿੱਸੀ ਤੇ ਮਰਯਲ ਜਹੀ ਗਊ ਅਪਣੇ ਗ਼ਰੀਬ ਭਰਾ ਨੂੰ ਸੁਗਾਤ ਅਰਥਾਤ ਤੋਹਫਾ ਕਰਕੇ ਭੇਜੀ, ਗਰੀਬ ਜਿਮੀਂਦਾਰ ਨੇ ਏਹ ਜਾਣ ਕੇ ਕਿ ਧਨਵਾਨ ਭਰਾ ਗੁੱਸੇ ਨ ਹੋ ਜਾਵੇ ਇਸ ਸੁਗਾਤ ਨੂੰ ਧੰਨਵਾਦ ਸੇਹਤ ਪ੍ਵਾਨ ਕਰ ਲਿਆ, "ਬੇਬੀ" ਦੀ ਮੇਹਨਤ ਤੇ ਸੇਵਾ ਨੇ ਕੁਝ ਦਿਨਾਂ ਪਿਛੋਂ ਗਊ ਨੂੰ ਮੋਟੀ ਤੇ ਤਗੜੀ ਬਨਾ ਦਿੱਤਾ, ਅਰ ਉਸ ਨੇ ਇਕ ਵੱਛਾ ਵੀ ਦਿੱਤਾ.

ਗਰੀਬ ਜੱਟ ਨੇ ਚਾਈਂ ੨ ਇਸ ਵੱਛੇ ਦਾ ਹਾਲ ਅਪਨੇ ਮਿਤ੍ਰਾਂ ਨੂੰ ਦਸਿਆ, ਹੌਲੀ ੨ ਜਦ ਏਹ ਖ਼ਬਰ ਧਨਵਾਨ ਭਰਾ ਨੂੰ ਪੁੱਜੀ, ਤਾਂ ਉਹ ਆਇਆ ਤੇ ਆਖਣ ਲੱਗਾ ਕਿ ਮੈਂ ਤੈਨੂੰ ਏਹ ਗਊ ਦਿੱਤੀ ਸੀ, ਇਸ ਦਾ ਬੱਚਾ ਨਹੀਂ ਦਿਤਾ ਸੀ, ਹੁਣ ਭਲਾਮਾਨਸ ਬਣ, ਤੇ ਏਹ ਵੱਛਾ ਮੈਨੂੰ ਮੋੜ ਦੇਹ॥

ਜਿਮੀਂਦਾਰ—ਵੀਰ ਜੀ! ਤੁਹਾਡੇ ਗਊ, ਨਾਂ ਤੇ ਵੱਛੇ ਦੇ ਸਮੇਤ ਹੀ ਆਈ ਸੀ, ਤੇ ਨਾਂ ਹੀ ਗੱਭਨ ਆਈ ਸੀ, ਫੇਰ ਇਸ ਵੱਛੇ ਨੂੰ ਤੁਸੀ ਕੇਹੜੇ ਮੂੰਹ ਨਾਲ ਮੰਗਦੇ ਤੇ ਆਪਨਾਂ ਹੱਕ ਜਮਾਉਂਦੇ ਹੋ?

ਲੋਭੀ ਧਨਵਾਂਨ ਭਰਾ ਨੇ ਅਪਣੇ ਗਰੀਬ ਭਰਾ ਦੀ ਇੱਕ ਨ ਮੰਨੀ, ਤੇ ਝਗੜਾ ਵਧਦਾ ੨ ਸ਼ੈਹਰ ਦੇ ਹਾਕਮ ਕੋਲ ਗਿਆ॥

[੨]

ਹਾਕਮ ਇਕ ਸਿਆਣਾ ਆਦਮੀ ਸੀ ਤੇ ਉਸ ਦੇ ਨਿਆਂ ਅਰ ਸਿਆਣਪ ਦੀ ਧਾਂਕ ਦੂਰ ਦੂਰ ਤੋੜੀ ਮਸ਼ਾਹੂਰ ਸੀ, ਉਸਨੇ ਦੋਹਾਂ ਦਾ ਹਾਲ ਸੁਣਿਆਂ ਤੇ ਆਖਿਆ ਕਿ ਮੈਂ ਤੁਹਾਡੇ ਦੋਹਾਂ ਤੋਂ ਤਿੰਨ ਤਿੰਨ ਪ੍ਰਸ਼ਨ ਪੁਛਦਾ ਹਾਂ, ਜੇਹੜਾ ਇਨਾਂ ਤਿੰਨਾਂ ਦਾ ਠੀਕ ੨ ਉੱਤਰ

ਛੁੱਲਾਂ ਦੀ ਟੋਕਰੀ,ਯਾਂ ਹੀਰੇ ਦੀਆਂ ਕਣੀਆਂ ਦੇ ਹਿੱਸਾ. ੬੧

ਦੇਵੇ ਗਾ, ਮੈਂ ਉਸੇ ਨੂੰ ਵੱਡਾ ਦਿਆਂਗਾ। ਦੋਵੇਂ ਮੰਨਣ ਤੋਂ ਬਿਨਾਂ ਹੋਰ ਕਰ ਹੀ ਕੀ ਸਕਦੇ ਸਨ ? ਸੋ ਹਾਕਮ ਦੇ ਹੁਕਮ ਅੱਗੇ ਸਿਰ ਨਿਵਾਇਆ। ਹਾਕਮ ਨੇ ਆਖਿਆ ਮੇਰੇ ਪ੍ਰਸ਼ਨਾਂ ਦਾ ਉਤ੍ਰ ਸੋਚਣ ਲਈ ਤੁਹਾਨੂੰ ਇਕ ੨ ਦਿਨ ਦੀ ਮੋਹਲਤ ਦਿਤੀ ਜਾਵੇ ਗੀ। ਲੌ ! ਹੁਣ ਸੁਣੋ !

ਪੈਹਲਾ ਪ੍ਰਸ਼ਨ ਏਹ ਹੈ, ਕਿ ਸ੍ਰਿਸ਼ਟੀ ਵਿੱਚ ਸਭ ਤੋਂ ਵਧ ਤੇਜ (ਸ਼ਤਾਬੀ)ਟੁਰਨ ਵਾਲੀ ਚੀਜ਼ ਕੇਹੜੀ ਹੈ ? ਉਸ ਦਾ ਨਾਮ ਦੱਸੋ ਤੇ ਸਵੇਰ ਤਕ ਉੱਤਰ ਦਿਓ ॥

ਧਨਵਾਨ ਆਪਣੇ ਘਰ ਟੁਰ ਗਿਆ ਤੇ ਗਰੀਬ ਜ਼ਿਮੀਂਦਾਰ ਟੁੱਟੇ ਹੋਏ ਚਿੱਤ ਨਾਲ ਅਪਨੀ ਝੁੱਗੀ ਵਿਚ ਮੁੜ ਆਇਆ, ਉਸ ਦਾ ਚੇਹਰਾ ਉਦਾਸੀ ਨਾਲ ਭਰਿਆ ਹੋਇਆ ਸੀ, ਏਸ ਦੀ ਸੁਸ਼ੀਲ ਧੀ ਬੇਬੀ ਨੇ ਉਦਾਸੀ ਦਾ ਕਾਰਨ ਪੁੱਛਿਆ ਤਾਂ ਪਿਤਾ ਨੇ ਹਾਕਮ ਦਾ ਫੈਸਲਾ ਆਖ ਸੁਣਾਇਆ,ਅਰ ਬੋਲਿਆ,ਕਿ ਸ਼ੋਕ ! ਮੈਂ ਏਡਾ ਬੁਧੀਵਾਨ ਨਹੀਂ ਹਾਂ [illegible] ਜਟੇ ਪ੍ਰਸ਼ਨਾਂ ਦਾ ਉੱਤਰ ਸੋਚ ਸਕਾਂ.

ਬੇਬੀ—ਪਿਤਾ ਜੀ ਤੁਸੀਂ ਅਰਾਮ ਨਾਲ ਸਵੋਂ,ਬੀਮਾਰ ਦੇ ਮਰਨ ਤੋਂ ਪੈਹਲਾਂ ਹੀ ਰੋਣ ਲਗ ਪੈਣਾ ਚੰਗਾ ਨਹੀਂ ਹੈ,ਜਦ ਤਕ ਸਵਾਸ ਹਨ, ਤਦ ਤਕ ਆਸ ਹੈ, ਵੇਖੋ ਤਾਂ ਸਹੀ, ਸਵੇਰ ਤਕ ਵਾਹਿਗੁਰੂ ਕੀ ਕਰਦਾ ਹੈ ॥

[੩]

ਸਵੇਰ ਹੋਈ, ਵਿਚਾਰੀ ਬੇਬੀ ਦਾ ਨਿਰਧਨ ਪਿਤਾ ਸ਼ੋਕ ਵਿਚ ਅੱਖੀਂ ਮਲਦਾ ਹੋਇਆ ਉਠਿਆ ਬੇਬੀ ਕੰਨਿਆਂ ਨੇ ਪਯਾਰ ਤੇ ਆਦਰ ਨਾਲ ਮੂੰਹ ਹਥ ਧੁਆਇਆ,ਪ੍ਰਸ਼ਾਦ ਛਕਾਇਆ, ਅਰ ਬਹੁਤ ਕੁਝ ਸਮਝਾ ਕੇ ਵਿਦਾ ਕੀਤਾ,ਦੋਵੇਂ ਭਰਾ ਹਾਕਮ ਦੇ ਦਰਬਾਰ ਵਿਚ ਜਾ ਪੁੱਜੇ।ਹਾਕਮ ਨੇ ਪੈਹਲੇ ਧਨਵਾਨ ਭਰਾ ਤੋਂ ਅਪਨੇ,

ਪ੍ਰਸ਼ਨ ਦਾ ਉੱਤਰ ਪੁਛਿਆ, ਉਸ ਨੇ ਆਖਿਆ, ਮੇਰੇ ਕੋਲ ਇਕ ਬੜਾ ਹੀ ਮਜ਼ਬੂਤ ਤਾਕਤਵਰ ਤੇ ਚਲਾਕ ਘੋੜਾ ਹੈ. ਉਹ ਭੱਜਦਾ ਹੈ ਤਾਂ ਹਵਾ ਨਾਲ ਗੱਲਾਂ ਕਰਦਾ ਹੈ, ਦੁਨੀਆਂ ਵਿਚ ਕੋਈ ਚੀਜ ਉਸ ਤੋਂ ਵਧ ਤੇਜ਼ (ਸ਼ਤਾਬੀ) ਚੱਲਨ ਵਾਲੀ ਨਹੀਂ ਹੋਵੇ ਗੀ ॥

ਹਾਕਮ-(ਕੁਝ ਮੁਸਕਰਾ ਕੇ ਤੇ ਜ਼ਿਮੀਦਾਰ ਵਲ ਮੂੰਹ ਕਰ ਕੇ) ਤੂੰ ਕੀ ਉੱਤਰ ਸੋਚਿਆ ਹੈ ?

ਜਟ-ਹਜ਼ੂਰ ਆਦਮੀ ਦਾ ਖਿਆਲ ਦੁਨੀਆਂ ਵਿੱਚ ਸਭ ਤੋਂ ਵਧ ਤੇਜ਼ ਚਲਨ ਵਾਲੀ ਵਸਤੂ ਹੈ, ਜੇਹੜਾ ਇਕ ਅੱਖ ਝਮਕਨ-ਨਾਲ ਹੀ ਕਿਧਰੇ ਦਾ ਕਿਧਰੇ ਪਹੁੰਚ ਜਾਂਦਾ ਹੈ ॥

ਹਾਕਮ-ਤੈਨੂੰ ਏਹ ਗੱਲ ਕਿੱਸ ਨੇ ਦਸੀ ਹੈ ?

ਜਟ-ਹਜ਼ੂਰ ਮੇਰੀ ਧੀ ਨੇ ਮੈਨੂੰ ਇਸਦਾ ਉੱਤਰ ਦਸਿਆ ਸੀ ।

ਹਾਕਮ-ਤਦ ਤਾਂ ਤੇਰੀ ਧੀ ਬੜੀ ਸਿਆਣੀ ਜਾਪਦੀ ਹੈ । ਹੱਛਾ! ਹੁਣ ਕਲ ਸਵੇਰ ਤੋੜੀ ਦੂਜੇ ਪ੍ਰਸ਼ਨ [illegible] ਉੱਤਰ ਦਿਓ ਤੇ ਇਹ ਦਸੋ ਕਿ ਸ੍ਰਿਸ਼ਟੀ ਵਿਚ ਸਭ ਤੋਂ ਵੱਧ [illegible]ਰੀ ਚੀਜ਼ ਕੇਹੜੀ ਹੈ ?

ਦੋਵੇਂ ਭਰਾ ਅਪਨੇ ੨ ਘਰਾਂ ਨੂੰ ਵਾਪਸ ਮੁੜ ਗਏ । ਬੇਬੀ ਨੇ ਅਪਨੇ ਪਿਤਾ ਤੋਂ ਦੂਜਾ ਪ੍ਰਸ਼ਨ ਪੁਛਿਆ, ਤੇ ਅਗਲੇ ਦਿਨ ਪਿਤਾ ਨੂੰ ਇਸ ਪ੍ਰਸ਼ਨ ਸਬੰਧੀ ਕੁਝ ਸਮਝਾ ਕੇ ਵਿਦਾ ਕੀਤਾ । ਜਦ ਦੋਵੇਂ ਹਾਕਮ ਦੀ ਸੇਵਾ ਵਿਚ ਪੁਜੇ ਤਾਂ ਹਾਕਮ ਨੇ ਧਨੀ ਭਰਾ ਤੋਂ ਪੁਛਿਆ ਕਿ ਸ੍ਰਿਸ਼ਟੀ ਵਿਚ ਸਭ ਤੋਂ ਪਿਆਰੀ ਵਸਤੂ ਕੇਹੜੀ ਹੈ ?

ਧਨੀ-ਹਜ਼ੂਰ ਦੁਨੀਆਂ ਵਿਚ ਸਭ ਤੋਂ ਪਿਆਰੀ ਵਸਤੂ ਤਾਂ ਅਪਣੀ ਵਹੁਟੀ ਹੀ ਹੈ ਉਸ ਤੋਂ ਵਧ ਪਿਆਰਾ ਤਾਂ ਕੋਈ ਨਹੀਂ ॥

ਹਾਕਮ-(ਹਸ ਕੇ ਗਰੀਬ ਨੂੰ) ਹੱਛਾ ਤੁਸੀ ਦਸੋ ?

ਜਟ-ਹਜ਼ੂਰ! ਦੁਨੀਆਂ ਵਿਚ ਸਭਤੋਂ ਪਿਆਰੀ ਚੀਜ਼ 'ਨੀਂਦਰ' ਹੈ ਜੇਹੜੀ ਜਦ ਆਪਣੀ ਛਾਤੀ ਨਾਲ ਲਾਂਦੀ ਹੈ ਤਾਂ ਦੁਖੀ ਤੋਂ

ਫੁੱਲਾਂ ਦੀ ਟੋਕਰੀ, ਯਾਂ ਹੀਰੇ ਦੀਆਂ ਕਣੀਆਂ ਦੇ ਹਿਸਾ. ਦੇ ਤੇ. ਦੁਖੀ ਆਦਮੀ ਨੂੰ ਭੀ ਦੁਨੀਆਂ ਦੀਆਂ ਸਭ ਤਕਲੀਫਾਂ ਵਿੱਸਰ ਜਾਂਦੀਆਂ ਹਨ ॥

ਹਾਕਮ—ਏਹ ਗੱਲ ਤੈਨੂੰ ਕਿਕੂਰ ਪਤਾ ਲਗੀ ?

ਜਟ—ਮਹਾਰਾਜ ਮੇਰੀ ਧੀ ਨੇ ਮੈਨੂੰ ਦਸਿਆ ਹੈ ॥

ਹਾਕਮ—ਖੈਰ ਹੁਣ ਤੀਜੇ ਪ੍ਰਸ਼ਨ ਦਾ ਉੱਤਰ ਦਿਓ, ਜੇਹੜਾ ਏਹ ਹੈ ਕਿ ਸ੍ਰਿਸ਼ਟੀ ਵਿਚ ਸਭ ਤੋਂ ਵਧ ਮੋਟੀ ਚੀਜ਼ ਕੇਹੜੀ ਹੈ ?

ਦੋਵੇਂ ਜਣੇਂ ਘਰ ਮੁੜ ਆਏ ਤੇ ਸਵੇਰੇ ਫੇਰ ਹਾਕਮ ਦੀ ਸੇਵਾ ਵਿੱਚ ਹਾਜ਼ਰ ਹੋਏ, ਹਾਕਮ ਨੇ ਅਪਨੀ ਆਦਤ ਅਨੁਸਾਰ ਪੈਹਲਾਂ ਧਨਵਾਨ ਤੋਂ ਉੱਤਰ ਪੁਛਿਆ ਉਸ ਨੇ ਆਖਿਆ ਹਜ਼ੂਰ! ਮੇਰੇ ਕੋਲ ਇਕ ਲੂੰਮੜੀ ਹੈ, ਜੇਹੜੀ ਖਾ ਖਾ ਕੇ ਭੜੋਲਾ ਬਣ ਗਈ ਤੇ ਕੁੱਪੇ ਵਾਂਗ ਮੋਟੀ ਹੋ ਗਈ ਹੈ, ਵੇਖਨ ਤੋਂ ਏਹੀ ਪ੍ਰਤੀਤ ਹੁੰਦਾ ਹੈ ਕਿ ਏਹ ਵਡਾ ਭਾਰੀ ਫ਼ੁਟਬਾਲ ( ਖੇਨੂ ) ਹੈ, ਮੇਰੇ ਖਿਆਲ ਵਿੱਚ ਓਸ ਤੋਂ ਵਧ ਮੋਟੀ ਚੀਜ਼ [illegible]ਈ ਨਹੀਂ ॥

ਹਾਕਮ ਖਿੜ ਖਿੜਾ ਕੇ [illegible]ਸਿਆ, ਤੇ ਫੇਰ ਜੱਟ ਤੋਂ ਪੁਛਿਆ, ਉਸ ਨੇ ਬੇਨਤੀ ਕੀਤੀ, ਹਜ਼ੂਰ! ਸ੍ਰਿਸ਼ਟੀ ਆਪ ਹੀ ਸਭ ਤੋਂ ਵੱਧ [illegible]ਈ ਹੈ ਖਿਆਲ ਤਾਂ ਕਰੋ ਕਿ ਉਸਦੇ ਢਿੱਡ ਵਿੱਚ ਕੀ ੨ ਵਸਤਾਂ ਭਰੀਆਂ ਹੋਈਆਂ ਹਨ ॥

ਹਾਕਮ—ਨਿਰਸੰਦੇਹ ਠੀਕ ਹੈ, ਇਸ ਪ੍ਰਸ਼ਨ ਦਾ ਉੱਤਰ ਵੀ ਜ਼ਰੂਰ ਤੇਰੀ ਬੁਧਵਾਨ ਧੀ ਨੇ ਹੀ ਦੱਸਿਆ ਹੋਵੇ ਗਾ ? ਹੱਛਾ! ਜਾਹ ਇਸ ਵੱਛੇ ਦਾ ਮਾਲਕ ਹੁਣ ਤੂੰ ਹੈਂ ॥

[ ੪ ]

ਸ਼ੈਹਰ ਦਾ ਹਾਕਮ ਅਜੇ ਕੰਵਾਰਾ ਸੀ, ਜੱਟ ਦੀ ਧੀ ਦੀ ਬੁਧਿ ਵੇਖ ਕੇ ਹੈਰਾਨ ਹੋ ਗਿਆ, ਤੇ ਉਸਦੀ ਗ਼ੀਬੀ ਦੀ ਕੁਝ ਪ੍ਰਵਾਹ ਨ ਕਰਕੇ ਉਸਨੇ ਸੋਚਿਆ ਕਿ ਇਸ ਨਾਲ ਵਿਵਾਹ ਕਰਾ ਲੈਣਾਂ ਚਾਹੀਦਾ ਹੈ।

ਪਰ ਦਿੱਲ ਵਿੱਚ ਖ਼ਿਆਲ ਆਇਆ ਕਿ ਉਸਦੇ ਵੇਖਨ ਤੋਂ ਪੈਹਲਾਂ ਇਕ ਵਾਰੀ ਹੋਰ ਉਸ ਦੀ ਪਰੀਖਿਆ ਕਰ ਲਈਏ, ਏਹ ਵਿਚਾਰ ਕੇ ਉਸਨੇ ਜੱਟ ਨੂੰ ਇਕ ਟੋਕਰੀਵਿਚ ਕੁਝ ਆਂਡੇ ਦਿੱਤੇ ਤੇ ਆਖਿਆ ਕਿ ਜਾਹ ! ਏਹ ਲੈ ਜਾਹ ਤੇ ਆਪਨੀ ਧੀ ਨੂੰ ਆਖੀਂ ਕਿ ਇਸ ਟੋਕਰੀ ਨੂੰ ਮੇਰੇ ਕੋਲ ਏਹਨਾਂ ਆਂਡਿਆਂ ਤੋਂ ਨਿਕਲੇ ਹੋਏ ਬੱਚਿਆਂ ਦੇ ਸਮੇਤ ਕੱਲ ਸਵੇਰੇ ਲੈ ਆਵੇ ॥

ਜੱਟ ਚਲਾ ਗਿਆ, ਪਰ ਕੁਝ ਚਿਰ ਪਿਛੋਂ ਥੋੜਾ ਜੇਹਾ ਅਨਾਜ ਲੈ ਕੇ ਹਾਕਮ ਦੀ ਸੇਵਾ ਵਿਚ ਹਾਜ਼ਰ ਹੋਇਆ ਤੇ ਆਖਿਆ, ਹਜੂਰ ! ਮੇਰੀ ਕਾਕੀ ਨੇ ਸੁਨੇਹਾ ਦਿੱਤਾ ਹੈ ਕਿ ਕ੍ਰਿਪਾ ਕਰਕੇ ਏਹ ਅਨਾਜ ਹੁਣੇ ਬੀਜ ਦਿਓ, ਤਾਂ ਕਿ ਸਵੇਰ ਤੋੜੀ ਬੱਚੇ ਨਿਕਲਨ ਤੋਂ ਪੈਹਲਾਂ ਇਸ ਦੇ ਦਾਣੇ ਸਿੰਜਰ ਕੇ ਜੰਮ ਪੈਣ, ਕਿਉਂਕਿ ਆਂਡਿਆਂ ਵਿਚੋਂ ਬੱਚੇ ਨਿਕਲਦਿਆਂ ਹੀ ਉਨ੍ਹਾਂ ਦੇ [illegible] ਲਈ ਦਾਣਿਆਂ ਦੀ ਲੋੜ ਪਵੇਗੀ ॥

ਹਾਕਮ ਹੱਸਿਆ ਤੇ ਆਖਿਆ, ਹਛਾ ! ਏਹ ਚਰਖਾ ਲੈ ਜਾਓ, ਤੇ ਅਪਨੀ ਧੀ ਨੂੰ ਆਖੋ ਕਿ ਕੁਝ ਸੂਤਰ ਕੱਤ ਕੇ ਉਣ ਕੇ ਇਸ ਨਾਲ ਕੱਲ ਵਾਸਤੇ ਇਕ ਕਮੀਜ਼ ਤਿਆਰ ਕਰ ਦੇਵੇ ॥

ਜੱਟ ਚਲਾ ਗਿਆ ਤੇ ਥੋੜੇ ਚਿਰ ਮਗਰੋਂ ਇਕ ਬੋਰੀ ਚੁਕੀ ਹੋਈ ਵਾਪਸ ਆਇਆ ਤੇ ਆਖਣ ਲੱਗਾ, ਮਹਾਰਾਜ ਜੀ ! ਮੇਰੀ ਧੀ ਨੇ ਏਹ ਵੜੇਵੇਂ ਭੇਜੇ ਹਨ, ਤਾਂ ਕਿ ਏਹ ਹੁਣੇ ਬੀਜ ਦਿਤੇ ਜਾਣ ਅਰ ਏਹਨਾਂ ਤੋਂ ਕੁਪਾਹ ਏਨੀ ਜਲਦੀ ਜੰਮ ਪਏ, ਕਿ ਸਵੇਰ ਤੋੜੀ ਕਪੜਾ ਆਦਿਕ ਉਣਕੇ ਕੱਟਕੇ ਕਮੀਜ਼ ਸੀਊਂ ਕੇ ਤੁਹਾਡੀ ਸੇਵਾ ਵਿਚ ਹਾਜਰ ਕਰਾਂ ॥

ਹਾਕਮ ਇਸ ਦੇਵੀ ਦੀ ਬੁਧਿ ਨੂੰ ਵੇਖਕੇ ਬੜਾ ਪ੍ਰਸੰਨ ਹੋਇਆ ਤੇ ਆਖਣ ਲੱਗਾ, ਚੰਗਾ ! ਹੁਣ ਤੂੰ ਆਪਣੀ ਧੀ ਨੂੰ ਜਾਕੇ ਆਖੀਂ ਕਿ

ਕੱਲ ਉਹ ਆਪ ਮੇਰੇ ਕੋਲ ਹਾਜ਼ਰ ਹੋਵੇ, ਪਰ ਨਾ ਪੈਦਲ ਆਵੇ, ਤੇ ਨਾ ਸੁਵਾਰੀ ਉੱਤੇ। ਨਾ ਕੱਪੜੇ ਪਾ ਕੇ ਆਵੇ, ਤੇ ਨਾ ਨੰਗੀ ਹੋਵੇ। ਨਾ ਮੇਰੇ ਵਾਸਤੇ ਕੋਈ ਤੋਹਫ਼ਾ (ਸੁਗਾਤ) ਲਿਆਵੇ, ਅਰ ਨਾ ਹੀ ਖਾਲੀ ਹੱਥ ਆਵੇ॥

( ੫ )

ਸਵੇਰ ਹੋਈ, ਬੇਬੀ ਅਸ਼ਨਾਨ ਆਦਿਕ ਕਰਕੇ ਹਾਕਮ ਕੋਲ ਜਾਨ ਦੀਆਂ ਤਿਆਰੀਆਂ ਕਰਨ ਲੱਗੀ, ਉਸਨੇ ਮੱਛੀਆਂ ਫੜਨ ਵਾਲਾ ਇੱਕ ਜਾਲ ਚੰਗੀ ਤਰਾਂ ਆਪਣੇ ਸਰੀਰ ਦੇ ਆਲੇ ਦੁਆਲੇ ਵਲ੍ਹੇਟ ਲਿਆ ਤੇ ਬਰਫ ਤੇ ਟੁਰਨ ਵਾਲੀਆਂ ਖੜਾਵਾਂ ਆਪਣੇ ਪੈਰੀਂ ਪਾਈਆਂ, ਤੇ ਇਕ ਘੁੱਗੀ ਹੱਥ ਵਿਚ ਫੜਕੇ ਹਾਕਮ ਦੇ ਮੈਹਲਾਂ ਦੇ ਨੇੜੇ ਪੁਜ ਗਈ ਅਰ ਹਾਕਮ ਨਾਲ ਜਾ ਮੁਲਾਕਾਤ ਕੀਤੀ, ਤੇ ਆਖਿਆ ਕਿ ਟ[illegible] ਨਿਵਾਜ਼ ਤੇ ਬੁਧੀਵਾਨ ਹਾਕਮ ਜੀ! ਦਾਸੀ ਆਗਿਆ ਅਨੁਸ[illegible]ਾਰਾਜ ਦੀ ਪਵਿੱਤ੍ਰ ਸੇਵਾ ਵਿੱਚ ਨਾਂ ਕਪੜੇ ਪਾਈ ਹੋਈ, ਤੇ ਨਾ ਨੰਗੀ, ਅਰ ਨਾ ਸਵਾਰੀ ਉੱਤੇ ਤੇ ਨਾ ਪੈਦਲ ਹਾਜ਼ਰ ਹੋਈ ਹੈ, ਤੇ ਏਹ ਹਜੂਰ ਦੀ ਸੁਗ਼ਾਤ ( ਤੋਹਫਾ ) ਹੈ। ਏਹ ਆਖ਼ ਕੇ ਘੁੱਗੀ ਨੂੰ ਫੜਿਆ ਹੋਇਆ ਹੱਥ ਹਾਕਮ ਵਲ ਅਗਾਹਾਂ ਕੀਤਾ, ਪਰ ਜਿਸ ਵੇਲੇ ਹਾਕਮ ਘੁੱਗੀ ਨੂੰ ਫੜਨ ਲੱਗਾ, ਤਾਂ ਬੇਬੀ ਨੇ ਉਸ ਨੂੰ ਛਡ ਦਿੱਤਾ, ਘੁੱਗੀ ਉੱਡ ਗਈ, ਮਾਨੋਂ ਉਸਨੇ—ਨਾ ਤੇ ਹਾਕਮ ਨੂੰ ਕੋਈ ਸੁਗਾਤ ਦਿੱਤੀ, ਤੇ ਨਾ ਹੀ ਖਾਲੀ ਹੱਥ ਆਈ, ਹਾਕਮ ਉਸ ਦੀ ਬੁੱਧ ਤੇ ਬਹੁਤ ਹੀ ਪ੍ਰਸੰਨ ਹੋਇਆ, ਤੇ ਆਖਿਆ ਬੇਬੀ ਮੈਂ ਤੇਰੇ ਨਾਲ ਵਿਵਾਹ ਕਰਨਾ ਚਾਹੁੰਦਾ ਹਾਂ ਸੋ ਹੁਣ ਤੋਂ ਤੇਰੀ ਮੇਰੀ ਕੁੜਮਾਈ ਹੋ ਗਈ, ਪਰ ਇਕ ਸ਼ਰਤ ਹੈ ਕਿ ਤੂੰ ਮੇਰੇ ਨਿਆਂ ਆਦਿਕ ਯਾ ਹੋਰ ਸਰਕਾਰੀ ਕੰਮਾਂ ਵਿਚ ਕਦੀ ਕਿਸੀ ਪ੍ਰਕਾਰ ਦਾ ਦਖ਼ਲ ਨਾ ਦੇਵੀਂ। ਮੈਂ ਇਕ ਸੱਚੇ ਪਤੀ ਦੀ ਨਿਆਈਂ ਤੇਰਾ ਸਰ-

ਦਾਰ ਬਣਿਆਂ ਰਹਾਂਗਾ, ਤੇ ਤੂੰ ਇਕ ਸਚੀ ਵਹੁਟੀ ਵਾਂਗੂ ਮੇਰੀ ਆਗਿਆ ਪਾਲਨ ਕਰਨੀ ਅਪਨਾ ਧਰਮ ਜਾਣੀਂ। ਇਸ ਦੇ ਬਦਲੇ ਵਿਚ ਤੂੰ ਮੇਰੀ ਜਾਨ ਤੋਂ ਪਿਆਰੀ ਅਰਧੰਗੀ ਹੋਵੇਂਗੀ, ਪਰ ਚੰਗੀ ਤਰਾਂ ਯਾਦ ਰੱਖੀਂ ਕਿ ਜੇ ਏਹਨਾਂ ਗੱਲਾਂ ਵਿਚੋਂ ਕਦੀ ਵੀ ਤੂੰ ਕੋਈ ਉਲਟ ਗੱਲ ਕਰੇਂਗੀ ਤਾਂ ਉੱਸੇ ਦਿਨ ਤੋਂ ਤੇਰਾ ਮੇਰਾ ਸੰਬੰਧ ਟੁਟ ਜਾਵੇ ਗਾ ਤੇ ਮੈਂ ਤੈਨੂੰ ਤੇਰੇ ਪਿਉ ਦੇ ਘਰ ਵਾਪਸ ਭੇਜ ਦਿਆਂ ਗਾ, ਤੇ ਉਸ ਵੇਲੇ ਤੈਨੂੰ ਬਿਨਾਂ ਇਕ ਚੀਜ਼ ਤੋਂ ਜੇਹੜੀ ਤੈਨੂੰ ਸਭ ਤੋਂ ਪਿਆਰੀ ਹੋਵੇ ਗੀ, ਹੋਰ ਕੋਈ ਵਸਤੂ ਨਾਲ ਲਜਾਨ ਦੀ ਆਗਿਆ ਨਹੀਂ ਹੋਵੇਗੀ। ਬੀਬੀ ਇਕ ਬੁਧਵਾਨ ਦੇਵੀ ਸੀ, ਉਹ ਚੰਗੀ ਤਰਾਂ ਜਾਣਦੀ ਸੀ ਕਿ ਪਤੀ ਦਾ ਦਰਜਾ ਕੀ ਹੁੰਦਾ ਹੈ, ਤੇ ਪਤੀ ਦੀ ਆਗਜਾ ਪਾਲਨ ਕਰਨੀ ਇਸਤ੍ਰੀ ਦਾ ਸਭ ਤੋਂ ਵਡਾ ਧਰਮ ਹੁੰਦਾ ਹੈ। ਇਸ ਲਈ ਉਸਨੇ ਏਹ ਗੱਲਾਂ ਮਨਜ਼ੂਰ ਕਰ ਲਈਆਂ, ਏਹਨਾਂ ਦੋਹਾਂ ਦਾ ਵਿਵਾਹ ਬੜੀ [illegible] ਧਾਮ ਤੇ ਸਜ ਧਜ ਨਾਲ ਹੋਇਆ, ਖੁਸ਼ੀਆਂ ਮਨਾਈਆਂ ਗਈ[illegible] ਸ਼ੈਹਰ ਵਿਚ ਦੀਪਮਾਲਾ ਕੀਤੀ ਗਈ, ਤੇ ਦੋਵੇਂ ਪਤੀ ਪਤਨੀ ਇਸ ਪ੍ਰਕਾਰ ਆਨੰਦ ਨਾਲ ਇਕੱਠੇ ਰੈਹਣ ਲੱਗੇ ਕਿ :-

"ਏਕ ਜੋਤ ਦੋਇ ਮੂਰਤੀ" ਹੋ ਗਏ।

ਦੇਵਨੇਤ ਨਾਲ ਇਕ ਵਾਰੀ ਸ਼ੈਹਰ ਦੇ ਹਾਕਮ ਨੇ ਇਕ ਦੋਸੀ (ਮੁਲਜ਼ਮ) ਨੂੰ ਬਹੁਤ ਕਰੜਾ ਡੰਡ (ਸਜ਼ਾ) ਦੇਣ ਦਾ ਹੁਕਮ ਦਿਤਾ। ਇਸਤ੍ਰੀ ਦਾ ਚਿੱਤ ਕਿਉਂਕਿ ਕੁਦਰਤੀ ਹੀ ਨਰਮ ਹੁੰਦਾ ਹੈ ਇਸ ਲਈ ਬੀਬੀ ਨੂੰ ਇਹ ਵੇਖਕੇ ਤਰਸ ਆ ਗਿਆ, ਉਸ ਨੇ ਬੜੇ ਜ਼ੋਰ ਨਾਲ ਉਸ ਦੇ ਹੁਕਮ ਦੇ ਉਲਟ ਅਪਨੇ ਪਤੀ ਅੱਗੇ ਅਪੀਲ ਤੇ ਬੇਨਤੀ ਕੀਤੀ। ਹਾਕਮ ਨੇ ਇਸ ਬੇਨਤੀ ਤੇ ਸਜ਼ਾ ਤਾਂ ਘੱਟ ਕਰ ਦਿਤੀ, ਪਰ ਜਿਸ ਵੇਲੇ ਘਰ ਆਇਆ ਤਾਂ ਅਪਨੀ

ਫੁੱਲਾਂ ਦੀ ਟੋਕਰੀ, ਯਾਂ ਹੀਰੇ ਦੀਆਂ ਕਣੀਆਂ ੬ ਹਿੱਸਾ ੬੭
ਤੀਵੀਂ ਨੂੰ ਆਖਣ ਲੱਗਾ ਕਿ ਹੇ! ਪ੍ਰਾਣ ਪਿਆਰੀ! ਮੈਂ ਤੈਨੂੰ ਜਾਨ ਤੋਂ ਪਿਆਰੀ ਸਮਝਦਾ ਹਾਂ, ਪਰ ਸ਼ੋਕ ਕਿ ਅੱਜ ਤੇਰਾ ਮੇਰਾ ਸੰਬੰਧ ਟੁਟ ਗਿਆ, ਮੈਨੂੰ ਤੇਰੇ ਵਿਛੋੜੇ ਵਿੱਚ ਭਾਵੇਂ ਕਿੰਨੇ ਕਸ਼ਟ ਸੈਹਣੇ ਪੈਣ ਪਰ ਮੈਂ ਅਪਨੇ ਪ੍ਰਣ (ਧਰਮ) ਤੋਂ ਉਲਟ ਕੁਝ ਨਹੀਂ ਕਰ ਸਕਦਾ, ਤੂੰ ਸੂਰਜ ਨਿਕਲਨ ਤੋਂ ਪੈਹਲਾਂ ਪੈਹਲਾਂ ਮੇਰੇ ਘਰੋਂ ਅਪਨੇ ਪਿਉ ਦੇ ਘਰ ਵਾਪਸ ਚਲੀ ਜਾ।

ਬੇਬੀ ਨੇ ਬੜੇ ਸ਼ੋਕਾਤੁਰ ਚਿੱਤ ਨਾਲ ਅਪਨੀ ਕਿਸਮਤ ਦਾ ਫੈਸਲਾ ਸੁਣਿਆਂ ਤੇ ਕੁਝ ਚਿਰ ਤਕ ਚੁਪ ਕਰ ਕੇ ਅਪਨੇ ਪਤੀ ਦੇ ਪਿਆਰ ਤੇ ਉਸ ਦੇ ਸਦਾ ਦੇ ਵਿਛੋੜੇ ਦੀ ਵਿਚਾਰ ਕਰ ਕੇ ਫੁੱਟ ੨ ਕੇ ਰੋਈ, ਜਦ ਜ਼ਰਾ ਸ਼ਾਂਤੀ ਆਈ ਤਾਂ ਬੜੀ ਡੂੰਘੀ ਸੋਚ ਨਾਲ ਆਪਨੇ ਆਵਣ ਵਾਲੇ ਸਮੇਂ ਤੇ ਵਿਚਾਰ ਕਰਨ ਲਗੀ, ਅਰ ਅਚਾ-ਨਕ ਹੀ ਇਕ ਖੁਸ਼ੀ ਭਰੀ ਦਸ਼ਾ ਉਸ ਦੇ ਚੇਹਰੇ ਤੋਂ ਪ੍ਰਗਟ ਹੋਈ।

ਏਹ ਜੋੜੀ ਪ[illegible] ਪਤਨੀ ਹੁਣ ਛੇਕੜਲੀ ਵਾਰੀ ਇਕ ਦੂਜੇ ਨਾਲ ਇਕੱਠੇ ਬੈ[illegible] ਪ੍ਰਸ਼ਾਦ ਛਕਣ ਲਈ ਬੈਠੇ। ਬੇਬੀ ਨੇ ਬੜੀ ਚਲਾਕੀ ਨਾਲ ਪਤੀ ਦੇ ਪਿਆਲੇ ਵਿਚ ਬੇਹੋਸ਼ੀ ਦੀ ਦਵਾਈ ਦੀ ਇਕ ਪੁੜੀ ਰਲਾ ਦਿਤੀ, ਜਿਸ ਨੂੰ ਪੀ ਕੇ ਓਹ ਬਹੁਤ ਛੇਤੀ ਬੇਹੋਸ਼ੀ ਦੀ ਡੂੰਘੀ ਨੀਂਦਰ ਵਿਚ ਸੌਂ ਗਿਆ। ਬੇਬੀ ਅਪਨੇ ਨੌਕਰਾਂ ਤੋਂ ਅਪਨੇ ਪਤੀ ਨੂੰ ਚੁਕਵਾ ਕੇ ਅਪਨੇ ਪਿਤਾ ਦੇ ਘਰ ਲੈ ਗਈ.

ਹੌਲੀ ੨ ਦਵਾਈ ਦਾ ਅਸਰ ਘਟਣ ਲਗਾ ਤੇ ਹਾਕਮ ਅੱਖਾਂ ਮਲਦਾ ਹੋਯਾ ਉਠਿਆ ਤੇ ਹਰਾਨਗੀ ਨਾਲ ਆਪਣੇ ਆਲੇ ਦੁਆਲੇ ਵੇਖ ਕੇ ਆਖਣ ਲੱਗਾ ਕਿ ਹੈਂ! ਮੈਂ ਦੁਨੀਆਂ ਦੇ ਕੇਹੜੇ ਹਿੱਸੇ ਵਿਚ ਬੈਠਾ ਹਾਂ ?

( ੬ )

ਬੇਬੀ—( ਜੇਹੜੀ ਉਸ ਦੇ ਕੋਲ ਹੀ ਬੈਠੀ ਸੀ ਹੱਥ ਜੋੜ

# ੬੯. ਇਕ ਬੁਧਵਾਨ ਲੜਕੀ ਦਾ ਸਿਆਣਪ ਭਰਿਆ ਜੀਵਨ

ਆਖਣ ਲੱਗੀ ਮੇਰੇ ਸਿਰ ਦੇ ਤਾਜ ਸਾਈਂ ਜੀ ! ਤੁਸੀ ਏਸ ਵੇਲੇ ਆਪਨੀ ਦਾਸੀ ਦੇ ਪਿਤਾ ਦੇ ਘਰ ਵਿਚ ਬੈਠੇ ਹੋਏ ਹੋ, ਤੁਸਾਂ ਹੁਕਮ ਦਿੱਤਾ ਸੀ ਕਿ ਦਿਨ ਚੜ੍ਹਨ ਤੋਂ ਪੈਹਲਾਂ ੨ ਤੂੰ ਆਪਨੇ ਪਿਤਾ ਦੇ ਘਰ ਟੁਰ ਜਾਈਂ। ਤੁਹਾਡੀ ਆਗਜਾ ਪਾਲਨ ਕਰਨੀ ਮੇਰਾ ਪਰਮ ਧਰਮ ਹੈ, ਮੈਂ ਆਪਨੇ ਪਿਤਾ ਦੇ ਘਰ ਚਲੀ ਆਈ ਹਾਂ ਤੇ ਤੁਹਾਨੂੰ ਯਾਦ ਹੋਵੇਗਾ ਕਿ ਵਿਆਹ ਸਮੇਂ ਤੁਸਾਂ ਬੜੀ ਕ੍ਰਿਪਾਲਤਾ ਦੁਆਰਾ ਫੁਰਮਾਇਆ ਸੀ ਕਿ ਏਹਨਾਂ ਸ਼ਰਤਾਂ ਦੇ ਉਲਟ ਚਲਨ ਨਾਲ ਤੈਨੂੰ ਅਪਨੇ ਪਿਉ ਦੇ ਘਰ ਵਿਚ ਵਾਪਸ ਜਾਣਾਂ ਪਵੇਗਾ, ਤੇ ਤੂੰ ਇਕ ਚੀਜ਼ ਬਿਨਾਂ ਹੋਰ ਕੋਈ ਚੀਜ਼ ਅਪਨੇ ਨਾਲ ਨਾ ਲਜਾ ਸਕੇਂਗੀ, ਹਜ਼ੂਰ ਦਾਸੀ ਲਈ ਸ੍ਰਿਸ਼ਟੀ ਵਿਚ ਜੇਹੜੀ ਵਸਤੂ ਸਭ ਤੋਂ ਜ਼ਿਆਦਾ ਪਿਆਰੀ ਤੇ ਚੰਗੀ ਹੈ ਓਹ ਹੀ ਦਾਸੀ ਆਪਦੇ ਦਿੱਤੇ ਹੋਏ ਇਕਰਾਰ ਮੂਜਬ ਅਪਨੇ ਨਾਲ ਲੈ ਆਈ ਹੈ॥

ਹਾਕਮ ਦੇ ਮਨ ਵਿਚ ਉਸ ਵੇ[illegible] ੋਹਾ ਪਿਆਰ ਆਯਾ ਕਿ ਓਹ ਅਪਨੇ ਆਪ ਤੋਂ ਬਾਹਰ ਹੋ ਿ[illegible], ਉਸ ਨੇ ਬੇਬੀ ਨੂੰ ਘੁੱਟ ਕੇ ਛਾਤੀ ਨਾਲ ਲਾਇਆ, ਉਸ ਦਾ ਮੱਥਾ ਚੁੰਮਿਆਂ ਤੇ ਉਸ ਨੂੰ ਆਖਿਆ "ਮੇਰੀ ਜਾਨ ਤੋਂ ਪਿਆਰੀ ! ਅੱਜ ਤੂੰ ਮੈਨੂੰ ਜਿੱਤ ਲਿਆ ਹੈ। ਮੈਂ ਤੈਥੋਂ ਹਾਰ ਖਾਧੀ, ਤੇਰੇ ਬਿਨਾ ਮੈਂ ਇਕ ਪਲ ਵੀ ਨਹੀਂ ਜੀਉਂ ਸਕਦਾ......"।

ਸੱਚ ਤਾਂ ਏਹ ਹੈ ਕਿ ਜੋ ਇਸਤ੍ਰੀ ਬੁਧਵਾਨ ਤੇ ਸਿਆਣੀ ਹੋਵੇ, ਤਾਂ ਪਤੀ ਨੂੰ ਸੁਖਾਲੇ ਹੀ ਅਪਣਾ ਸੱਚਾ ਪ੍ਰੇਮੀ ਬਣਾ ਲੈਂਦੀ ਹੈ, ਅਰ ਘਰ ਨੂੰ ਇਕ ਪਲ ਵਿੱਚ ਨਰਕ ਤੋਂ ਸੁਵਰਗ ਵਿਚ ਬਦਲ ਸਕਦੀ ਹੈ, ਭਾਰਤ ਮਾਤਾ ਦੀ ਮਾਨ ਯੋਗ ਸਪੁੱਤ੍ਰੀਓ ! ਵਿੱਦਯਾ ਪੜ੍ਹੋ, ਵਿੱਦਯਾ ਨਾਲ ਪਿਆਰ ਕਰੋ ਤੇ ਵਿਦਵਾਨ ਬਣ ਕੇ ਸਿਆਣੀਆਂ ਬਣ ਜਾਓ ਤੇ ਦੇਸ਼ ਤੇ ਕੌਮ ਦੇ ਨਾਮ ਨੂੰ ਉੱਜਲਾ ਰਖੋ !

# (੩੦) ਪਸ਼ੂ, ਪੰਖੀ ਅਤੇ ਮੱਛਰ

*ਨੀਤੀ ਰਤਨ ਵਿੱਚੋਂ ਕਿਸੇ ਨੂੰ ਉਤਾਰਾ ਕਰਨ ਦੇ ਹੱਕ ਨਹੀਂ.

"ਦੋਹੀਂ ਘਰੀਂ ਪ੍ਰਾਹੁਣਾ ਓਹ ਰਹਿੰਦਾ ਭੁੱਖਾ"

ਇਕ ਵਾਰੀ ਪਸੂ ਅਤੇ ਪੰਖੀਆਂ ਵਿੱਚ ਵੱਡੇ ਘਮਸਾਨ ਦੀ ਲੜਾਈ ਹੋਈ, ਪਰ ਹਾਰ ਜਿੱਤ ਦਾ ਫਲ ਕੁਝ ਨ ਨਿਕਲਿਆ ਓਥੇ ਇਕ ਮੱਛਰ ਵੀ ਸੀ, ਉਸਨੇ ਕਿਸੇ ਦਾ ਪੱਖ ਨ ਕਰਕੇ ਕਿਹਾ ਕਿ "ਅੱਗੇ ਜਿੱਸ ਤਰਾਂ ਦਾ ਰੰਗ ਨਜ਼ਰ ਆਵੇਗਾ ਉਸੇ ਤਰਾਂ ਕੀਤਾ ਜਾਵੇਗਾ" ਏਨਾਂ ਬੋਲ ਕੇ ਚੁਪ ਹੋ ਗਿਆ, ਛੇਕੜ ਨੂੰ ਪਸੂਆਂ ਦੀ ਜਿੱਤ ਹੋਈ ਤਾਂ ਮੱਛਰ ਉਨ੍ਹਾਂ ਦੀ ਵੱਲ ਦਾ ਹੋ ਗਿਆ ਪਰ ਪੰਖੀ ਫੇਰ ਇਕ ਵਾਰੀ ਆਪਣੀ ਸੈਨਾਂ ਪੱਕੀ ਕਰ ਕੇ ਵੱਡੀ ਖ਼ਬਰਦਾਰੀ ਨਾਲ ਪਸੂਆਂ ਤੇ ਜਾ ਪਏ, ਉਸ ਵੇਲੇ ਮੱਛਰ ਵੀ ਉਨ੍ਹਾਂ ਦੀ ਹੀ ਵੱਲ ਦਾ ਹੋ ਗਿਆ. ਲੜਦਿਆਂ ੨ ਹੁਣ ਫੇਰ ਪੰਖੀਆਂ ਦੀ ਜਿੱਤ ਹੋਈ ਤ      ਫੇਰ ਉਨ੍ਹਾਂ ਵੱਲ ਆ ਗਿਆ.

ਜਦ ਦੋਹਾਂ ਪਾਸਿਆਂ ਦੇ ਪਸੂ ਪੰਖੀਆਂ ਵਿੱਚ ਰਾਜ਼ੀਨਾਮਾਂ ਹੋਯਾ ਤਦ ਉੱਸ ਵੇਲੇ ਸਾਰਿਆਂ ਨੇ ਮੱਛਰ ਦੀ ਨਿੰਦਜਾ ਕੀਤੀ ਅਤੇ ਉਸ ਨੂੰ ਆਪਣੀ ਬ੍ਰਾਦਰੀ ਦਾ ਨ ਸਮਝ ਕੇ ਆਪਣੇ ਵਿੱਚ ਨਾ ਮਿਲਣ ਦਿੱਤਾ, ਤਦ ਉਸ ਨੂੰ ਓਥੋਂ ਇਕ ਦਮ ਪ੍ਰਾਣ ਬਚਾਕੇ ਭੱਜ

---

ਜਾਣਾ ਪਿਆ, ਅਤੇ ਆਪਣਾ ਮੂੰਹ ਦਿਖਲਾਉਣ ਵਿੱਚ ਵੀ ਸ਼ਰਮ ਆਉਣ ਲੱਗੀ.

ਦੋ ਬੇੜੀਆਂ ਤੇ ਪੈਰ ਰੱਖਣ ਵਾਲਾ ਜ਼ਰੂਰ ਡੁੱਬ ਜਾਂਦਾ ਹੈ.

"ਦੁੰਮਲ ਵੱਜੈ ਦੁਹੁ ਧਿਰੀ ਖਾਇ ਤਮਾਚੇ ਬੰਧਨਿ ਜੜਿਆ"

## ਸਿੱਖ੍ਯਾ:-

ਦੁਹੁ ਨੌਕਾਂ ਵਿੱਚ ਪੈਰ ਧਰੇ ਤਦ ਗੋਤੇ ਖਾਵੇ,
ਦੂਹੁ ਘਰਾਂ ਦੀ ਝਾਕ ਰਖੇ ਇਕ ਤੋਂ ਭੀ ਜਾਵੇ.
ਦੋਹੁ ਦਲਾਂ ਦਾ ਪੱਖ ਦੁਹਾਂ ਤੋਂ ਸ਼ਰਮ ਦਿਲਾਵੇ,
ਦੋ ਤਰਫਾਂ ਵੱਲ ਤੁਰੇ ਇੱਕ ਵੀ ਰਾਸ ਨ ਆਵੇ.
ਦੋ ਦਿਲ ਰੱਖੇ ਜਿਸ ਕੰਮ ਵਿੱਚ ਕਦੇ ਨ ਪੂਰਾ ਉੱਤਰੇ,
ਹਰ ਸਮੇਂ ਸੱਚਾਈ ਦ੍ਰਿੜ੍ਹ ਫੜੇ ਸੱਚੇ ਪਾਸੇ ਨਿੱਤਰੇ.

## (੩੧) ਘਰ.*

ਭਾਵੇਂ ਵੱਡਾ ਹੋਵੇ ਯਾ ਛੋਟਾ ਪਰ ਰ[illegible]ਾਲੇ ਨੂੰ ਅਰੋਗਤਾ ਦੇਣਵਾਲਾ ਹੋਵੇ, ਸੋ ਘਰ ਦੀ ਕੁਰਸੀ ਹਮੇਸ਼ਾਂ ਜ਼ਮੀਨ ਤੋਂ ਚੋਖੀ ਉੱਚੀ ਰੱਖੋ ਜੋ ਬਰਸਾਤ ਦੀ ਵਾਛੜ ਅੰਦਰ ਨ ਆਵੇ ਤੇ ਵਿੱਚੋਂ ਸਿੱਲ੍ਹਾ ਵੀ ਨ ਰਹੇ, ਬਾਰੀਆਂ ਤੇ ਬੂਹੇ ਏਨੇ ਹੋਣ ਜੋ ਅੰਦਰ ਹਵਾ ਤੇ ਧੁੱਪ ਚੰਗੀ ਆਵੇ, ਘੱਟੋ ਘਟ ਦਿਨ ਵਿੱਚ ਇਕ ਵਾਰੀ ਸਾਰੇ ਬੂਹੇ ਖੋਲ੍ਹ ਕੇ ਘਰ ਨੂੰ ਹਵਾ ਲਵਾਉਣੀ ਲੋੜੀਦੇ, ਘਰ ਦੀ ਛੱਤ ਇੰਨੀ ਢਾਲਵੀਂ ਹੋਵੇ ਜੋ ਸਿੱਲ੍ਹ ਤੇ ਧੁੱਪ ਦਾ ਅਸਰ ਨ ਪਵੇ, ਜੇ ਛੱਪਰ ਹੋਵੇ ਤਾਂ ਮੋਟਾ ਤੇ ਛੱਤ ਉੱਚੀ ਹੋਵੇ ਜੋ ਬਰਸਾਤ ਦੀ ਸਿੱਲ੍ਹ ਤੇ ਧੁੱਪ ਰਹਿਣ ਵਾਲਿਆਂ ਦੇ ਸਿਰਾਂ ਤੋਂ ਬਹੁਤ ਉੱਚੀ ਹੋਵੇ, ਘਰ ਦਾ ਵੇਹੜਾ ਉੱਚਾ ਹੋਵੇ ਜੋ ਮੀਂਹ ਦਾ ਪਾਣੀ ਵੀ ਸੁਖਾਲਾ ਨਿਕਲ ਜਾਵੇ, ਘਰ ਵਿੱਚ ਸਦਾ ਧੁੱਪ ਪੈਣ ਦੇਵੋ ਤੇ ਸਫ਼ਾਈ ਚੰਗੀ ਰੱਖੋ ਕੋਈ ਗੰਦੀ

ਚੀਜ਼ ਯਾਂ ਸੜੇਹਾਨ ਦਾ ਪਾਣੀ ਵ ਚਬੱਚਾ ਨੇੜੇ ਨਾਂ ਹੋਵੇ, ਕੋਈ ਢਾਬ ਯਾਂ ਛੱਪੜ ਬੋ ਵਾਲਾ ਨੇੜੇ ਨ ਹੋਵੇ ਤੇ ਜੇ ਏਹ ਨ ਕਰ ਸਕੋ ਤਾਂ ਘਰ ਅਜੇਹੇ ਨਕਸ਼ੇ ਦਾ ਬਨਾਓ ਜੋ ਇਸ ਪਾਸੇ ਦੀ ਹਵਾ ਸਿੱਧੀ ਮੱਥੇ ਤੇ ਨ ਪਏ, ਜੇ ਕੋਈ ਬ੍ਰਿਛ ਨੇੜੇ ਹੋਵੇ ਤਾਂ ਅੱਛਾ ਹੈ ਜੋ ਛਾਂ ਦੇਵੇ, ਪਰ ਸੰਘਣਾਂ ਬਨ ਵੀ ਨ ਹੋਵੇ ਜੋ ਧੁੱਪ ਤੇ ਹਵਾ ਰੋਕ ਲਏ. ਘਰ ਬਣਾਨ ਤੋਂ ਪਹਿਲੇ ਏਹ ਸੋਚ ਲਵੋ ਜੋ ਪਾਣੀ ਨੇੜੇ ਹੋਵੇ. ਕਿਸੇ ਪੰਡਿਤ ਜੋਤਸ਼ੀ ਦੀ ਲੋੜ ਨਹੀਂ, ਪਰ ਸਮਝ ਲੋੜੀਏ ਜੋ ਸ਼ੁੱਧ ਹਵਾ, ਚੰਗਾ ਚਾਨਣਾਂ ਤੇ ਚੰਗਾ ਪਾਣੀ ਨੇੜੇ ਹੋਵੇ, ਏਹ ਘਰ ਵਿੱਚ ਸਭ ਤੋਂ ਵੱਡੀ ਲੋੜ ਹੈ.

## (੩੨) ਅਰੋਗਤਾ.*

ਅਰੋਗਤਾ ਵੀ ਇਕ ਵੱਡੀ ਦਾਤ ਹੈ! ਮਾਂਦੇ ਪਿਆਂ ਅਰੋਗਤਾ ਦਾ ਮੁੱਲ ਪੈਂ[illegible]ਹੈ, ਇਸ ਲਈ ਅਰੋਗਤਾ ਵੱਲ ਪੂਰਾ ਧਿਆਨ ਦੇਣਾ ਚਾਹੀਦਾ ਹੈ, [illegible]ੀ ਤਾਂ ਅਰੋਗਤਾ ਦੇ ਕਿਸੇ ਨੇਮ ਦੇ ਭੰਨਣ ਨਾਲ ਹੀ ਹੁੰਦੀ ਹੈ, ਅਰੋਗਤਾ ਦਾ ਆਨੰਦ ਭੋਗਣ ਲਈ ਸੁੱਧ ਹਵਾ, ਚੰਗਾ ਪ੍ਰਸ਼ਾਦਿ, ਸਫਾਈ ਤੇ ਕਸਰਤ ਦੀ ਵੱਡੀ ਡਾਢੀ ਲੋੜ ਹੈ.

ਬਹੁਤ ਸਾਰੀ ਸੁੱਧ ਹਵਾ ਦੀ ਅਰੋਗਤਾ ਲਈ ਵੱਡੀ ਲੋੜ ਹੈ, ਸਾਹ ਲੈਣ ਵੇਲੇ ਜੇਹੜੀ ਹਵਾ ਅੰਦਰ ਜਾਂਦੀ ਹੈ ਓਹ ਸੁੱਧਿ ਤੇ ਜੇਹੜੀ ਬਾਹਰ ਆਉਂਦੀ ਹੈ ਓਹ ਗੰਦੀ ਹੁੰਦੀ ਹੈ. ਜ਼ਿੰਦਗੀ ਦਾ ਵੱਡਾ ਨਿਯਮ ਸਾਹ ਲੈਣਾ ਹੈ, ਗੰਦੀ ਹਵਾ ਵਿੱਚ ਤਾਂ ਦੀਵਾ ਵੀ

---

*ਵਧੀਕ ਵੇਰਵੇ ਲਈ 'ਅਰੋਗਤਾ ਦਾ ਬੀਮਾ' ਜ਼ਰੂਰ ਮੰਗਾਕੇ ਪੜ੍ਹੋ. ਹਰੇਕ ਇਸਤ੍ਰੀ, ਬਚੇ, ਬਾਲ ਤੇ ਜੁਆਨ ਲਈ ਪੜ੍ਹਨੀ ਲਾਭਕਾਰੀ ਹੈ. ਮੁੱਲ ਸਿਰਫ ।=) ☞ ਭਾਈ ਅਮਰਸਿੰਘ, ਮੈਨੇਜਰ, ਮੌਡਲਪ੍ਰੈਸ, ਮੈਕਲਜੋੜ ਰੋਡ, ਲਾਹੌਰ ਤੋਂ ਅਜੇਹੇ ਉੱਤਮ ੨ ਪੁਸਤਕ ਮਿਲਦੇ ਹਨ.

ਬੁੱਝ ਜਾਂਦਾ ਹੈ, ਸੋ ਆਪਣੇ ਰਹਿਣ ਵਾਲੇ ਤੇ ਸੌਣ ਵਾਲੇ ਘਰ ਸਦਾ ਹਵਾਦਾਰ ਬਣਾਓ, ਜੋ ਤੁਹਾਡੀ ਉਮਰਾਂ ਮਾਂਦੇ ਹੋ ਹੋ ਕੇ ਘਟਦੀ ਨ ਰਹੇ.

ਹਵਾ ਤੋਂ ਬੱਲੇ ਚੰਗੇ ਪਰਸ਼ਾਦਿ ਦੀ ਜੀਵਨ ਲਈ ਵੱਡੀ ਲੋੜ ਹੈ, ਕੱਚੇ ਫਲ, ਤੇਲ ਦੇ ਸੌਦੇ, ਕਚਾਲੂ ਆਦਿਕ ਛੇਤੀ ਨਹੀਂ ਪਚਦੇ, ਸਾਡੇ ਦੇਸ ਵਿੱਚ ਤ੍ਰਿਚੌਲੀ ਤੇ ਬਹੇ ਤ੍ਰਏਹੇ ਖਾਣ ਵਾਲੇ ਵਰਤ ਰੱਖਣ ਦਾ ਵੱਡਾ ਵਰਤਾਰਾ ਹੈ, ਇੱਸਤੋਂ ਕਈਵਾਰੀ ਰੋਗੀ ਹੋ ਜਾਈਦਾ ਹੈ, ਅਰੋਗਤਾ ਰੱਖਣ ਦਾ ਵੱਡਾ ਨੇਮ ਆਪਣੇ ਖਾਨ ਪਾਨ ਦਾ ਧਜਾਨ ੱਖਣਾ ਹੈ ਇੱਸੇ ਨਾਲ ਹੀ ਗੁਵਾਚੀ ਹੋਈ ਅਰੋਗਤਾ ਲੱਭਦੀ ਹੈ.

ਸੁੱਧ ਪਾਣੀ ਦੀ ਵੱਡੀ ਲੋੜ ਹੈ. ਇਕ ਵਾਰੀ ਇਕ ਮੋਰੀ ਦਾ ਪਾਣੀ ਕਿਸੇ ਖੂਹ ਵਿੱਚ ਸਿਮ ਗਿਆ, ਜਿੰਨਿਆਂ ਨੇ ਉੱਸ ਖੂਹ ਦਾ ਪਾਣੀ ਪੀਤਾ ਸਾਰੇ ਮਾਂਦੇ ਪੈ ਗਏ.

ਸਫਾਈ ਤੀਸਰੀ ਗੱਲ ਹੈ, ਨ੍ਹਾਉਣਾ ੇ ਾਞ ਕੱਪੜੇ ਬਦਲਣੇ ਜ਼ਰੂਰੀ ਹਨ ਜੋ ਸਰੀਰ ਦੇ ਮਾਸ ਪੁਰ ਮੈਲ ਜਾਵੇ, ਇਸ ਦੇ ਨ ਕਰਨ ਨਾਲ ਖੁਰਕ ਯਾ ਹੋਰ ਰੋਗ ਹੋ ਜਾਂਦੇ ਹਨ, ਕਸਰਤ ਵੀ ਕਰਨੀ ਚਾਹੀਏ ਪਰ ਵਿੱਤੋਂ ਵਧੀਕ ਬਹੁਤੀ ਨ ਹੋਵੇ, ਜੇਹੜੇ ਆਦਮੀ ਭੈੜੀਆਂ ਵਾਦੀਆਂ ਤੇ ਸੁਸਤੀ ਕਰ ਕੇ ਕਸਰਤ ਨਹੀਂ ਕਰਦੇ ਓਹ ਵੱਡੇ ਢਿੱਲੇ ਤੇ ਕਮਜ਼ੋਰ ਰਹਿੰਦੇ ਹਨ.

## (੩੩) ਬ੍ਰਹਮਚਰਜ ਤੇ ਵਿਸ਼ਯ ਭੋਗ*.

ਬਹੁਤ ਭੋਗ ਕਰਨ ਨਾਲ ਯਾਂ ਹੋਰ ਭੈੜੀਆਂ ਵਾਦੀਆਂ ਦੇ ਕਾਰਣ ਕਬਜ਼ੀ ਤੇ ਬਦਹਜ਼ਮੀ ਵੀ ਗਲ ਦੇ ਹਾਰ ਹੋ ਜਾਂਦੇ ਤੇ ਹੋਰ ਵੀ ਕਈ ਮਾਰੂ ਰੋਗ ਉਪਜ ਪੈਂਦੇ ਹਨ.

ਵਿਸ਼ਈ ਮਨੁੱਖ ਦਾ ਵੀਰਜ ਪਤਲਾ ਹੋ ਜਾਂਦਾ ਹੈ ਤੇ ਓਸ ਦੇ ਘਰ ਸੰਤਾਨ ਨਹੀਂ ਹੁੰਦੀ, ਜੇ ਹੋਈ ਵੀ ਤਾਂ ਮਰੀਅਲ ਤੇ ਸਦਾ ਹੀ

ਰੋਗੀ ਜੋ ਚੁੜ ੨ ਕੇ ਮਰ ਜਾਂਦੀ ਹੈ. ਇਸ ਨਾਲ ਕਿੰਨਾਂ ਦੁੱਖ ਤੇ ਧਨ ਦਾ ਜਾਨ ਵਾ ਜੀਵ ਯਾ ਆਤਮ ਹੱਤਯਾ ਹੈ, ਤੇ ਓਹ ਬਲ ਤੇ ਬੁੱਧੀ ਕਿ ਜਿੱਸ ਨੇ ਕੁਝ ਆਪਣਾਂ, ਆਪਣੀ ਕੌਮ ਦਾ, ਦੇਸ਼ ਦਾ ਤੇ ਰਾਜ ਦਾ ਵੀ ਭਲਾ ਕਰਨਾ ਸੀ ਬਹੁਤ ਹੀ ਘੱਟ ਪ੍ਰਗਟ ਹੁੰਦੀ ਹੈ.

"ਕਾਮੁ ਕ੍ਰੋਧੁ ਕਾਇਆ ਕਉ ਗਾਲੈ,
ਜਿਉ ਕੰਚਨੁ ਸੋਹਾਗਾ ਢਾਲੈ"

ਏਹ ਕੋਈ ਭੁੱਖ ਤ੍ਰੇਹ ਨਹੀਂ ਜਿਸ ਦੀ ਲੋੜ ਨਿੱਤ ਹੈ, ਬਲਕਿ ਇਸ ਤੋਂ ਜਿਨਾ ਹੋਵੇ ਬਚੋ, ਬਲੀ ਤੋਂ ਬਲੀ ਤੇ ਅਰੋਗ ਮਨੁਖ ਨੂੰ ਵੀ ਇਕ ਵਾਰ ਦਾ ਭੋਗ ਇੰਨਾ ਅੰਦ੍ਰੋਂ ਖੋਖਲਾ ਤੇ ਨਿਰਬਲ ਕਰ ਦੇਂਦਾ ਹੈ, ਜੋ ਕਈ ਦਿਨਾਂ ਦੀ ਬਲ ਦੇਣ ਵਾਲੀ ਖੁਰਾਕ ਮਸਾਂ ਪੂਰਾ ਕਰਦੀ ਹੈ ? ਇਸ ਲਈ ਸ੍ਰਿਸ਼ਟੀ ਨਿਯਮ ਮੂਜਬ ਦੇਖੋ ਜੋ ਪਸ਼ੂ ਪੰਖੀ ਵੀ ਮੌਸਮ ਤੇ ਰੁੱਤ ਵਿੱਚ ਵੇਲੇ ਸਿਰ ਹੀ ਸੰਬੰਧ ਕਰਦੇ ਹਨ, ਕੀ ਓਹ ਮਨੁੱਖ ਜੋ ਇੱਸ ਕੁਦ[illegible] ਨਿਯਮ ਨੂੰ ਭੰਨਦਾ ਹੈ ਏਨ੍ਹਾਂ ਪਸ਼ੂ ਪੰਖੀਆਂ ਦੀ ਸ਼੍ਰੇਣੀ ਤੋਂ ਵੀ ਨਹੀਂ ਡਿੱਗ ਗਿਆ? ਇਸ ਨਿਯਮ ਦੇ ਪਾਲਣ ਵਾਲੇ ਸੁਭਾਗ ਜੋੜੇ ਦੀ ਸੰਤਾਨ ਬਲ ਬੁੱਧੀ ਤੇ ਵਿੱਦਯਾ ਵਿੱਚ ਜ਼ਰੂਰ ਸਿਰ ਕੱਢਦੀ ਹੈ, ਤੇ ਓਹ ਹੌਸਲੇ ਦੀ ਪੁੰਜ ਹੁੰਦੀ ਹੈ ਕਿ ਜਿੱਸ ਨੇ ਆਪਣੇ ਆਪ ਨੂੰ ਡਾਢੇ ਦੁੱਖ ਤੇ ਔਕੁੜ ਵਿੱਚ ਵੀ ਪੂਰਾ ਸਾਬਤ ਕਰ ਦੱਸਿਆ, ਓਹ ਮਸਤ ਹਾਥੀ ਨਾਲ ਮੁਕਾਬਲਾ ਕਰਨ ਵਾਲਾ ਸਾਹਸ, ਸ਼ਾਹ ਜਹਾਂ ਬਾਦਸ਼ਾਹ ਤੇ ਓਹਦੇ ਅਮੀਰ ਵਜ਼ੀਰਾਂ ਦੇ ਸਾਮ੍ਹਣੇ ਆਪਣਾ ਘੋੜਾ ਡਿੱਦ ਡਿੱਦਾ ਕੇ ਲੈ ਜਾਣਾ ਆਦਿਕ, ਕਈ ਮਿਸਾਲਾਂ ਹਨ, ਜੇ ਕਦੀ ਵੀ ਓਨ੍ਹਾਂ ਦਾ ਬੀ ਕੱਚਾ ਯਾਂ ਖਾਮੀ ਹੁੰਦਾ ਤਾਂ ਅਜੇਹੇ ਬਲੀ ਬ੍ਰਿਛੁ (ਸੰਤਾਨ), ਕਦੀ ਓਨ੍ਹਾਂ ਦੇ ਘਰ ਨਾ ਹੁੰਦੇ, ਛੋਟੀ ਉਮਰਾ ਦੇ ਬ੍ਰਹਮਚਾਰੀ ਯਾਂ ਓਹ ਸਾਧੂ ਜੋ "ਸਾਧ ਨਾਮ ਨਿਰਮਲ ਤਾ ਕੇ

ਕਰਮ'' ਨੂੰ ਸਿੱਧ ਕਰਦੇ ਹਨ—ਦੇਸ ਦੇ ਸੱਚੇ ਹਿਤੂ ਤੇ ਮਾਨ ਹਨ, ਅਜੇਹੇ ਮਹਾਤਮਾ ਜਿਸ ਕੰਮ ਵਿੱਚ ਹੱਥ ਪਾਉਣ ਫਤੇ ਪਾ ਕੇ ਹੀ ਛੱਡਦੇ ਹਨ, ਕੁਦਰਤ ਵੀ ਕਾਮਯਾਬੀ ਦਾ ਕੀਮਤੀ ਤਾਜ ਉਨ੍ਹਾਂ ਦੇ ਹੀ ਸਿਰ ਤੇ ਰੱਖਦੀ ਹੈ.

## (੩੪) ਇਕ ਧੀ ਦੀ ਮਾਂ ਵੱਲ ਚਿੱਠੀ.

ਹੱਥ ਜੋੜ, ਸਿਰ ਨਜਾਇ ਜੁਹਾਰ!

ਧਰਮੀ ਬਾਬਲ! ਦਰਦਣ ਅੰਮਾਂ! ਜੀਓ ਜਾਗੋ ਜੁੱਗ ਹਜ਼ਾਰ!
ਸੁੱਖ ਨ ਮੁੱਕਣ, ਦੁੱਖ ਨ ਢੁੱਕਣ, ਹੋਵੇ ਜੱਸ ਜਹਾਨੀਂ ਚਾਰ!
ਵੇਲ ਵਧੇ ਪਰਤਾਪ ਸਵਾਯਾ, ਸਾਂਈਂ ਦੇਇ ਅਖੁੱਟ ਭੰਡਾਰ!
ਗਊ ਨਿਮਾਣੀ, ਧੀਇ ਇਵਾਣੀ, ਦਾਣੇ ਪਾਣੀ ਦੇ ਅਨੁਸਾਰ!
ਚੁੱਗਣ ਆਈ (ਹੱਥ ਘਲਾਈ, ਦੁਨੀਆਂ ਵਿੱਚ) ਤੁਸਾਡੀ ਬਾਰ!
ਲੂੰ ਲੂੰ ਮੇਰਾ ਦੇਇ ਅਸੀਸਾਂ ਜੋ ਜੋ ਕੀਤੇ ਸੇ ਉਪਕਾਰ!
ਸਿਲ ਵਿੱਕੀ, ਆਮਾਨ ਬਿਗਾਨੀ, ਸੱਲਾਂ [illegible]ਾਂ ਦੀ ਆਗਾਰ!
ਹਸ ਹਸ ਸਿਰ ਪਰ ਕਾਰ ਉਠਾਈ, ਉਸ ਦਾਤੇ ਦੀ ਦਾਤ ਚਿਤਾਰ!
ਪਾਲੀ, ਪੋਸੀ, ਗੋਦ ਖਿਡਾਈ, ਸਾਰੇ ਕੀ[illegible] ਚਾਉ ਮਲ੍ਹਾਰ!
ਬਾਲ ਵਰੇਸੇ ਰਾਜ ਕਰਾਯਾ, ਕੀਤਾ ਪੁੱਤਾਂ ਵਾਂਗ ਪਿਆਰ!
ਹੋਇ ਸਿਆਣੀ ਗੋਦੀ ਲੈ ਲੈ, ਵੀਰ ਖਿਡਾ ਹੋਵਾਂ ਬਲਿਹਾਰ!
ਸੱਜਾਂ ਨਾਲ ਰਲਾਂ ਤੇ ਜਾਵਾਂ, ਸਾਂਵੇਂ ਖੇਡਣ ਬਾਹਰ ਵਾਰ!
ਹੱਸਾਂ, ਖੇਡਾਂ, ਗਾਵਾਂ, ਬੋਲਾਂ, ਰਾਤ ਲੰਘਾਵਾਂ ਲਾਇ ਭੰਡਾਰ!
ਚੰਗਾ ਚੋਖਾ ਖਾਂਵਾਂ ਖੇਡਾਂ, ਫ਼ਿਕਰ ਨ ਕੋਈ ਕੰਮ ਨ ਕਾਰ!
ਲਗਰ ਲਮੇਰੀ ਵਾਰ ਦਿਨਾਂ ਵਿਚ, ਹੋਇ ਪਈ ਜਦ ਮੈਂ ਹੁਸ਼ਯਾਰ!
ਮਾਲਕਿਆਣੀ, ਘਰ ਦੀ ਰਾਣੀ, ਸਭ ਕੁਝ ਦੀ ਕੀਤੀ ਮੁਖ਼ਤਾਰ!
ਰੱਖਾਂ, ਪਾਵਾਂ, ਖਰਚਾਂ, ਖਾਵਾਂ, ਸੌਂਪ ਦਿੱਤਾ ਸਾਰਾ ਘਰ ਬਾਰ!

ਅੰਮਾਂ ਰਾਣੀ ਵੱਟ ਨ ਪਾਯਾ, ਮੱਥੇ ਉੱਪਰ ਵੇਖ ਵਿਗਾੜ।
ਬਾਬਲ ਰਾਜੇ ਦੇ ਪਰਤਾਪੋਂ ਕੋਇ ਨ ਮੈਨੂੰ ਹਟਕਣਹਾਰ।
ਰਾਜ ਘਰੇ ਵਿੱਚ ਕੱਲੀ ਮਾਲਕ ਜੋ ਜੀ ਚਾਹੇ ਕਰਾਂ ਬਹਾਰ।
ਜਾਂ ਖੁਸ਼ੀਆਂ ਤੇ ਜਾਂ ਉਸ ਧਰਮੀ ਰਾਜੇ ਬਾਬਲ ਦਾ ਦਰਬਾਰ।
ਜਾਂ ਤ੍ਰਿੰਞਣ ਜਾਂ ਗੁੱਡੀ ਗੁੱਡੇ, ਜੋੜ ਕਰਾਂ ਪਟੋਲੇ ਤਜਾਰ।
ਹੋਰ ਨ ਕੋਈ ਲੋੜ ਜਗਤ ਦੀ ਕਿੱਸ ਪਾਸੇ ਵੱਸੇ ਸੰਸਾਰ।
ਬੇਫ਼ਿਕਰੀ ਦਾ ਜੀਵਨ ਜੈਸਾ ਕੱਟ ਲਿਆ ਉਸ ਉਮਰ ਮਝਾਰ।
ਭੁੱਲ ਨ ਜਾਸੀ ਜੀਂਦੀ ਜਿੰਦੇ ਅੰਮਾਂ ਬਾਪੂ ਦੇ ਉਪਕਾਰ।
ਯਾਦ ਰਖਾਂ ਗੀ ਓਸ ਸਮੇਂ ਨੂੰ ਜਿਸ ਵਿਚ ਪਾਏ ਸੁੱਖ ਅਪਾਰ।
ਬਾਪੂ ਦੇ ਪਰਤਾਪ ਲੁਭਾਈ, ਭੁੱਲ ਗਈ ਮੈਂ ਭੁੱਲਣਹਾਰ।
ਜਾਤਾ ਸੁਖ ਸਦਾ ਦੇ ਸੰਗੀ ਬਾਬਲ ਦਾ ਵੱਸੇ ਦਰਬਾਰ।
ਕੀ ਲੋੜਾਂ ਤੇ ਕੀ ਹਨ ਗ਼ਰਜ਼ਾਂ ? ਸਿੱਖਾਂ ਕੋਈ ਕਾਰ ਵਿਹਾਰ।
ਇਸ ਫਿਟੇਵੇਂ—ਅੱਗੇ ਕਾਰਨ ਸਿੱਖ ਨ ਸੱਕੀ ਅੱਖਰ ਚਾਰ।
ਸੂਯਾਂ ਚੋਭ ਕਸੀਦਾ ਦੱਸੇ ਉਸਤਾਨੀ ਨਿੱਤ ਮਾਰੇ ਮਾਰ।
"ਨੀ ਕੁੜੀਏ! ਕੁਝ ਸਿੱਖ ਸਿਆਣਪ, ਹੋਈ ਹੈਂ ਹੁਣ ਤੂੰ ਮੁਟਿਆਰ।"
ਪਰ ਹਾ! ਕਿਸਮਤ! ਮੂਰਖ ਨੇ ਮੈਂ, ਮੂਲ ਨ ਕੀਤੀ ਕੁਝ ਵਿਚਾਰ।
ਅੰਮਾਂ ਟਪਾਯਾ ਦਾਉ ਘੁਸਾਈ, ਦਿਨ ਦਿਨ ਹੁੰਦੀ ਗਈ ਖਿਡਾਰ।
ਓੜਕ ਨੂੰ ਹੁਣ ਗ਼ਫ਼ਲਤ ਦਾ ਫਲ ਭੁਗਤਣ ਸੰਦੀ ਆਈ ਵਾਰ।
ਮਾਪੇ ਵੇਖਣ ਗੋਤੇ ਜਾਵਨ, 'ਹੁਣ ਬੀਬੀ ਹੋਈ ਮੁਟਿਆਰ'।
ਚੋਰੀ ਚੋਰੀ ਮੇਰੇ ਪਾਸੋਂ ਅੰਦਰ ਬਹਿ ਕੇ ਕਰਨ ਵਿਚਾਰ।
ਓੜਕ ਪੱਕ ਸਲਾਹ ਠਰ੍ਹਾਈ ਨਾਈ ਬਾਹਮਣ ਕਰੋ ਤਿਆਰ।
ਮੈਂ ਭਿੱਛਕ ਦੇ ਮੰਗਣ ਕਾਰਣ, ਵੇਖਣ ਕੋਈ ਉੱਚ ਦੁਆਰ।
ਚਾਰ ਦਿਨਾਂ ਵਿਚ ਸਭ ਕੁਝ ਹੋਯਾ ਲਾਗੂ ਆਏ ਬਾਹਰ ਵਾਰ।
ਸੋਹਲਿਆਂ ਦੀ ਢੋਲਕ ਵੱਜੀ, ਸੱਯਾਂ ਗਾਯਾ ਮੰਗਲ ਚਾਰ।

ਚੁਲੀ ਪਾਇ ਫੜਾਯਾ ਰੱਸਾ, ਅੰਮਾਂ ਬਾਪੂ ਪੱਰ੍ਹਾ ਖੁਲਾਰ!
ਲੋਕੀ ਹੱਸਣ ਤੇ ਮੈਂ ਰੋਵਾਂ, ਇਹ ਕੀ ਹੋਯਾ ਹੇ! ਕਰਤਾਰ?!
ਘਰ ਦੀ ਮਾਲਕਿਆਨੀ ਤਾਈਂ ਧੱਕਾ ਮਿਲਿਆ ਇਸ ਪ੍ਰਕਾਰ!
ਟੁੱਟਾ ਦਖਲ ਅਜੇਹਾ, ਆਪੇ ਚੁਕ ਨ ਸੱਕਾਂ ਕਲੀਰੇ ਚਾਰ!
ਜੰਮੀ ਪਲੀ ਸਿਆਣੀ ਹੋਈ ਘਾਹ ਚੁਗਿਆ ਜਿਸ ਜੂਹ ਮਝਾਰ!
ਅਚਣਚੇਤ ਬਿਦਾਵਾ ਮਿਲਿਆ, ਜਿੱਥੇ ਦੀ ਸਾਂ ਦਾਵੇਦਾਰ!
ਜਿਨ੍ਹਾਂ ਦੀ ਬਣ ਮਾਲਕ ਬੈਠੀ, ਓਹ ਮਿਲਸਨ ਹੁਣ ਖੱਟ ਖਿਲਾਰ!
ਰੋ ਰੋ ਕੇ ਸਿਰ ਖਾਲੀ ਕੀਤਾ, ਤਰਲਾ ਕੀਤਾ ਲੱਖ ਹਜ਼ਾਰ!
ਨੀ ਅੰਮਾਂ! ਜੋ ਹੁਕਮ ਕਰੇਂ ਗੀ! ਬੰਦੀ ਤੇਰੀ ਤਾਬੇਦਾਰ!
ਬਾਪੂ ਜੀ ਕੁਝ ਤਰਸ ਕਰੋ ਨ ਧੱਕਾ ਦੇਵੋ ਬਾਹਰਵਾਰ!
ਵੀਰਾਂ ਦਾ ਕਰ ਗੋਲਪੁਣਾਂ, ਮੈਂ ਪਿੱਛ ਪੀਆਂ ਗੀ ਚੌਲ ਨਿਤਾਰ!
ਜੋ ਆਯਾਂ ਮੈਂ ਚੰਬੜ ਚੰਬੜ, ਏਹੋ ਕੀਤੀ ਅਰਜ਼ ਗੁਜ਼ਾਰ"!
'ਜਗਤ ਚਾਲ' ਕਹਿ ਲੜ ਛੁਡਵਾਂਦੇ ਕੋਈ ਨ ਸੁਣਦਾ ਹਾਲ ਪੁਕਾਰ!
ਤੁਰੋ ਤੁਰੀ ਏਨੇ ਨੂੰ ਹੋਈ, ਚੁੱਕਣ ਆਏ ਚਾਰ ਕਹਾਰ!
ਅੰਨ ਦਿਤਾ, ਧਨ ਦੌਲਤ ਦਿੱਤੀ, ਕੱਪੜ ਦੇ ਲਾਏ ਅੰਬਾਰ!
ਘੋੜੇ, ਜੋੜੇ, ਗਾਈਂ, ਮੱਝੀਂ, ਦਿੱਤੀ ਦਾਤ ਅਨੰਤ ਅਪਾਰ!
ਗਲ ਪੱਲਾ ਮੂੰਹ ਘਾ ਬਾਬਲ ਦੇ ਸੱਯਾਂ ਕੀਤੀ ਬਿਨੈ ਉਚਾਰ!
"ਜੋੜੇ ਝਾੜਨ ਹੇਤ ਤੁਸਾਡੇ ਬੀਬੀ ਦਿੱਤੀ ਖਿਦਮਤਗਾਰ!
'ਜੇ ਬੀਬੀ ਕੁਝ ਮੰਦਾ ਬੋਲੇ, ਢਕ ਲਿਓ ਜੇ ਕਿਰਪਾ ਧਾਰ!
'ਠੁੱਲਾ ਕੱਤੇ—ਮੋਟਾ ਪੀਹੇ ਤਾਂ ਸਮਝਾਯੋ ਨਾਲ ਪਿਆਰ!
"ਥੋੜਾ ਦੇਣਾ ਬਹੁਤੀ ਮਿੰਨਤ ਬਰਦੇ ਅਸੀਂ ਤੁਸੀਂ ਸਰਕਾਰ"!
"ਧੋਆਂ ਵਾਂਗ ਲਜਾਸਾਂ ਬੀਬੀ" ਸਹੁਰੇ ਕੀਤਾ ਕੌਲ ਕਰਾਰ!
ਭਾਈ, ਬਾਂਹੀ ਪਕੜ ਖਲੋਤੇ, ਭੈਣਾਂ—ਨੈਣਾਂ ਲਾਈ ਝਾਰ!
ਮੈਂ ਰੋਵਾਂ ਤੇ ਮਾਪੇ ਰੋਵਣ, ਰੋਵੇ ਸਭ ਖਲਾ ਪਰਵਾਰ!

ਰਿਇ ਧੋਇ ਕੇ ਵਿਦਿਆ ਕੀਤਾ, ਡਾਰੋਂ ਟੁੱਟੀ ਊੜੇ* ਹਾਰ !
ਟੁੱਟ ਗਿਆ ਉਹ ਦਾਣਾਂ ਪਾਣੀ ਟੁੱਟ ਗਿਆ ਉਹ ਨੇਂਹ ਪਜਾਰ !
ਛੁੱਟ ਗਿਆ ਸੱਯਾਂ ਦਾ ਮੇਲਾ ਖੁੱਸ ਗਿਆ ਬਾਬਲ ਦਾ ਦ੍ਵਾਰ !
ਦੇਸ ਬਿਗਾਨੇ ਜੂਹ ਪਰਾਈ ਡੋਲਾ ਦਿੱਤਾ ਆਣ ਉਤਾਰ !
ਨਵਿਆਂ ਲੋਕਾਂ ਦੇ ਵਿਚ ਆਈ ਹੋਣ ਲੱਗਾ ਆਦਰ ਸਤਕਾਰ !
ਸਹੁਰੇ ਦੰਮੀ ਝੁੱਕ ਭਰਾਏ, ਸੱਸੂ ਪੀਤਾ ਪਾਣੀ ਵਾਰ !
ਪੀੜ੍ਹਾ, ਪਲੰਗ, ਨਿਣਾਨਾ, ਗੀਟੇ, ਹੱਸਣ ਖੇਡਣ ਨਾਲ ਵਿਹਾਰ !
ਖਾਣ ਹੰਡਾਣ ਦਿਨਾਂ ਦਾ ਮੁੱਕਾ ਕੀਤੀ ਖੁਸ਼ੀ ਦਿਹਾੜੇ ਚਾਰ !
ਪੀੜ੍ਹਾ ਛੱਡ ਫੜੀ ਹੁਣ ਸੇਵਾ, ਤਿਲਕਣਬਾਜ਼ੀ ਦੇ ਵਿਚਕਾਰ !
ਚੱਜ ਨ ਸਿੱਖੀ ! ਪੜ੍ਹ ਨ ਅੱਖਰ ! ਡਿੱਠੀ ਘਰ ਦੀ ਚਾਰ ਦਿਵਾਰ !
ਚਿੱਤ ਨ ਯਾਦ ਖਾਬ ਵਿੱਚ ਹੈਸਨ ਜੋ ਆ ਪਏ ਅਚਾਨਕ ਭਾਰ !
ਕਿਸ ਤੱਤੀ ਨੂੰ ਚੇਤਾ ਭੀ ਸੀ, ਸਹੁਰੇ ਹੋਰ ਨਵਾਂ ਸੰਸਾਰ !
ਵਰਤਣ ਨਾਲ ਬਿਗਾਨੜਿਆਂ ਦੇ ਪੈਣੀ ਹੈ ਇਸ ਉਮਰ ਮਝਾਰ !
ਗਿਣ ਮਿਣ ਬੋਲਣ ਚੱਲਣ ਹੋਸੀ, ਖਾਵਣ ਪੀਵਣ ਸੰਜਮਵਾਰ !
ਅੱਖਾਂ ਬੰਦੀਖਾਨੇ ਪੈਸਨ, ਟੋਹ ਟੋਹ ਹੋਇ ਸਕੇ ਗੀ ਕਾਰ !
ਅੱਕਲੋਂ ਬਾਝ ਸਲਾਹੇ-ਕੇਹੜਾ ਨੁਕਤਾਚੀਨਾਂ† ਦੇ ਦਰਬਾਰ !
ਮਾਪਜਾਂ ਦੇ ਉਪਕਾਰ ਨ ਓਪੇ‡ ਕਿਸੇ ਨ ਲਈ ਉਨ੍ਹਾਂਦੀ ਸਾਰ !
ਗਲ ਦਾ ਹਾਰ ਹੋਏ ਆ ਮਿਹਣੇ, ਤਾਨਿਆਂ ਟੋਕਾਂ ਦੀ ਭਰਮਾਰ !
ਨਣਦ, ਜਿਠਾਣੀ, ਘੂਰੀ ਵੱਟਣ-ਸੱਸੂ ਆਖੇ 'ਚਲ ਮੁਰਦਾਰ !
'ਮਾਂਇ ਕੁਚੱਜੀ ਡੋਲੇ ਪਾਈ ਝਿੜਕਾਂ ਖਾਨ ਬਿਗਾਨੇ ਬਾਰ !
'ਅੱਖਰ ਚਾਰ ਪੜ੍ਹਾਇ ਨ ਸੱਕੀ ? ਨਾਹਿੰ ਸਿਖਾਯਾ ਚੱਜ ਅਚਾਰ !
'ਪੇਕੀ ਜੂਹ ਫਿਰਨ ਨੂੰ ਲੱਗੀ- ਖੇਡਣ ਨੂੰ ਬਾਬਲ ਦੀ ਬਾਰ !

---

*ਕੂੰਜ. † ਸਹੁਰੇ ਘਰ. ‡ ਉਪਮਾਂ ਕੀਤੀ ਯਾ ਯਾਦ ਰਖੇ.

'ਫ਼ਿਕਰ ਨ ਫਾਕਾ ਨਾਲ ਅਵੈਲਾਂ ਫਿਰ ਫਿਰ ਹੁੰਦੀ ਰਹੀ ਖਿਡਾਰ!
'ਯਾਦ ਨ ਸੀ ਏਹ ਪੇਕੇ ਮਾਪੇ, ਚਾਰ ਦਿਨਾਂ ਦੀ ਮੌਜ ਬਹਾਰ!
'ਓੜਕ ਜਾਣਾ ਸਾਹੁਰਿਆਂ ਵੇ, ਜਿੱਥੇ ਵੇਖੀ ਜਾਣੀ ਕਾਰ!
ਕਿਸੇ ਨ ਗੱਲ ਸੁਝਾਈ ਸੀ ਇਹ-ਅੱਗੇ ਦਾ ਕਰ ਲੈ ਉਪਚਾਰ!
'ਜੀਵਨ ਦੇ ਮੈਦਾਨ ਵੜਨ ਤੋਂ ਪਹਿਲੇ ਸਿੱਖ ਮਾਰਨ ਤਲਵਾਰ!
'ਪੇਕਾ ਘਰ ਇਕ ਪਾਠਸ਼ਾਲ ਹੈ ਸਿੱਖਣ ਨੂੰ ਜਗ ਦਾ ਵਰਤਾਰ!
'ਬਾਲੀ ਉਮਰਾ ਫ਼ੁਰਸਤ ਦੇ ਦਿਨ ਜੋ ਕੁਝ ਸਿੱਖ ਲਿਆ ਸੋ ਸਾਰ!
ਅੱਗੇ ਗਇਆਂ ਮਾਮਲਿਆਂ ਦਾ ਸਿਰ ਤੇ ਪੈਣਾ ਭਾਰਾ ਭਾਰ!
'ਕੱਚੀ-ਪੱਕੀ ਜੇਹੀ ਨਿਕਲੀ ਆਵੀ ਵਿੱਚੋਂ ਬਾਹਰ ਵਾਰ!
'ਜੋ ਹੋਯਾ ਸੋ ਹੋ ਗਿਆ ਏਥੇ ਅੱਗੇ ਖਲੀ ਉਡੀਕੇ ਕਾਰ!
ਪਿਉ ਦੀ ਜੂਹ ਖਿਡਾਰਾਂ ਕੁੜੀਆਂ ਨਾਲ ਨ ਚੱਲਨ ਤੁਰਦੀਵਾਰ!
ਕੱਤਣ ਵਾਲੀਆਂ ਹੋਣ ਸੁਰਖ਼ਰੂ-ਵਤਣ ਵਾਲੀਆਂ ਹੋਣ ਲਚਾਰ!
'ਅਮਲਾਂ ਬਾਝੋਂ ਮਿਲੇ ਨ ਢੋਈ, ਸਾਂਈਂ ਸੱਚੇ ਦੇ ਦਰਬਾਰ!
'ਵਿਗੜੇ ਕੰਮ ਅਕਲ ਜੇ ਦੇਈਏ ਲੈਵੇਂ ਕਿਉਂ ਡੁਸਕਾਰੇ ਮਾਰ?
'ਪੇਕੇ ਉਮਰਾ ਖੇਡ ਗਵਾਈ ਤੇਰੇ ਜੇਹੀਆਂ ਖਾਣ ਪਜ਼ਾਰ'!
ਕੀਤੀ ਚੁੱਪ ਨਿਮਾਣੀ ਹੋ ਕੇ ਸਿਰ ਨੀਵਾਂ ਕਰ ਗਈ ਸਹਾਰ!
ਜੋ ਕਹਿਆ ਮੈਂ ਜੀ ਜੀ ਕਰਕੇ ਮੰਨ ਲਿਆ ਨਾ ਕੀਤੀ ਰਾਰ!
ਜੀਕਰ ਨਿਭੇ ਨਿਭਾਵਾਂ ਸਿਰ ਤੇ ਕਰਾਂ ਨ ਕਿਸਬੇ ਗਿਲਹ ਗੁਜ਼ਾਰ!



ਪਰ ਅੰਮਾਂ ਮੈਂ ਅਰਜ਼ ਕਰਾਂ ਇਕ ਜੋ ਤੈਂ ਕੀਤੇ ਚਾਉ ਮਲ੍ਹਾਰ!
ਕੰਮ ਨ ਮੇਰੇ ਆਏ ਏਥੇ ਹੋਰ ਚੀਜ਼ ਇਕ ਸੀ ਦਰਕਾਰ!
"ਲਾਡਾਂ ਦੇ ਥਾਂ ਝਿੜਕਾਂ ਦੇਂਦੀ ਧੀ ਨੂੰ ਕਰਦੀ ਮਾਰ ਸਵਾਰ!
ਚੱਜ ਅਚਾਰ ਬਿਗਾਨੀ ਵਰਤਣ ਵਿੱਦਜਾ ਗੁਣ ਦੀ ਹੁੰਦੀ ਸਾਰ!
ਤਾਂ ਮੈਂ ਬਾਰ ਬਿਗਾਨੇ ਆ ਕੇ ਸੁਖੀ ਵੱਸਦੀ ਉਮਰ ਗੁਜ਼ਾਰ!

ਹੁਣ ਭੀ ਜੇਹੜੇ ਧੀਆਂ ਵਾਲੇ ਓਹਨਾਂ ਨੂੰ ਕਹਿ ਦਿਓ ਪੁਕਾਰ !
ਲਾਡਾਂ ਦਾ ਕੁਝ ਮੁੱਲ ਨ ਪੈਂਦਾ ! ਵੇਖੇ ਜਾਂਦੇ ਬੁੱਧ, ਅਚਾਰ !
ਤਾਂ ਤੇ ਧੀਆਂ ਇੰਜ ਨ ਤੋਰੋ ਅੱਗੇ ਜਾ ਕੇ ਖਾਣ ਪਜ਼ਾਰ !



ਮੱਤ ਦਿਓ, ਮਤ ਲਾਡ ਕਰਾਓ ! ਵਿੱਦਯਾ ਦਾ ਦੇਵੋ ਭੰਡਾਰ !
'ਚੱਜ' ਦਾਜ, 'ਗੁਣਾਂ' ਦਾ ਗਹਿਣਾ ਤੇਵਰ ਬੇਵਰ 'ਸੁਭ ਆਚਾਰ' !
ਸਹੁਰੇ ਜਾਇ ਸੁਖੀ ਤਦ ਵੱਸਣ ਪੱਲੇ ਹੋਵਣ ਕੌਡਾਂ ਚਾਰ !
ਸ਼ੁਭ ਗੁਣ ਵਿੱਦਯਾ ਸੀਲ ਸਿਆਣਪ ਇਨ ਬਿਨ ਔਖੀ ਚੱਲੇ ਕਾਰ !
ਹੋਰ ਕਹਾਂ ਕੀ ਅੰਮਾਂ ਜੀ ਮੈਂ ਏਹੋ ਬਿਨਤੀ ਬਾਰੰਬਾਰ !
ਠੰਡੀ ਵਾਉ ਭਖੀ ਜੇ ਚਾਹੋ ਤਾਂ ਕਰਿਓ ਵਿੱਦਯਾ ਪਰਚਾਰ !
ਵਿੱਦਯਾ ਬਾਝ ਬੁਰੀ ਗਤ ਹੋਵੇ ਅੱਗੇ ਧੀਆਂ ਹੋਣ ਖੁਆਰ !
ਨਾ ਦਰਗਾਹੇ ਢੋਈ ਮਿਲਦੀ ਨਾ ਸੁਖ ਵਿਚ ਮਿਲੇ ਸੰਸਾਰ !



## (੩੫) ਘ੍ਰਿਣਾ.

ਕਸ਼ਟਾਂ ਵਿੱਚ ਹੀ ਮਨੁੱਖ ਜੰਮਿਆਂ ਤੇ ਕਸ਼ਟਾਂ ਵਿੱਚ ਹੀ ਮਰ ਜਾਂਦਾ ਹੈ, ਜੰਮਣ ਵੇਲੇ ਇਸ ਦਾ ਕੋਈ ਵੀ ਵੈਰੀ ਨਹੀਂ ਹੁੰਦਾ, ਮਨੁੱਖ ਆਪਣੇ ਕੰਮਾਂ ਨਾਲ ਹੀ ਵੈਰੀ ਤੇ ਮਿੱਤ੍ਰ ਬਨਾਉਂਦਾ ਹੈ, ਥੋੜੀ ਘ੍ਰਿਣਾ ਕਰਨੀ ਇੱਦਾਂ ਹੈ ਜਿੱਦਾਂ ਕਿ ਕਿਸੇ ਬਰੂਦ ਨੂੰ ਥੋੜਾ ਪਲੀਤਾ ਲੱਗੇ ਤਾਂ ਬਰੂਦ ਸੜਨੋਂ ਨਹੀਂ ਰੁਕਦਾ, ਇੱਦਾਂ ਹੀ ਥੋੜੀ ਘ੍ਰਿਣਾ ਦਾ ਫਲ ਵੀ ਭੋਗਣਾ ਹੀ ਪੈਂਦਾ ਹੈ, ਵਾਕ ਹੈ :—

"ਜਿਸ ਦੇ ਅੰਦਰ ਹੋਵੇ ਤਾਤਿ ਪਰਾਈ
ਤਿਸ ਦਾ ਕਦੀ ਨ ਹੋਵੀ ਭਲਾ"

## (੩੬) ਟੱਬਰ ਤੇ ਆਗਜ੍ਯਾਕਾਰੀ.

ਆਗਜ੍ਯਾ ਪਾਲਨ ਦੀ ਸਿੱਖ੍ਯਾ ਸਭ ਤੋਂ ਪਹਿਲੇ ਸਾਨੂੰ ਆਪਣੇ ਟੱਬਰ ਵਿੱਚ ਸਿੱਖਣੀ ਚਾਹੀਦੀ ਹੈ, ਮਾਪੇ ਤੇ ਪੁੱਤਰਾਂ ਦੇ ਸਾਕ ਵਿੱਚ ਕੰਮ ਲੈਣ ਤੇ ਕਰਨ ਦੀ ਜਾਚ ਸਿੱਖੀ ਦੀ ਹੈ.

ਮਾਪੇ ਆਪਣੇ ਕੁਦਰਤੀ ਸਨੇਹ, ਵੱਡੀ ਉਮਰ ਤੇ ਤਜਰਬੇ ਨਾਲ ਬਾਲਾਂ ਨੂੰ ਪਾਲਦੇ ਹੀ ਨਹੀਂ ਹਨ, ਸਗਵਾਂ ਚੰਗੇ ਪਾਸੇ ਵੀ ਲਾਉਂਦੇ ਹਨ, ਤੇ ਬਾਲ ਆਪਨੇ ਸਨੇਹ ਤੇ ਸ਼ੁਕਰ ਵਿੱਚ ਆਗਿਆ ਪਾਲਦੇ ਹਨ. ਆਗਿਆ ਮੰਨਣਾ ਓਸ ਦਾ ਨਾਉਂ ਹੈ ਜੋ ਬਿਨਾ ਨਾ ਨੁੱਕਰ ਤੇ ਮੱਥੇ ਵੱਟ ਪਾਏ ਦੇ ਝੱਟ ਪਟ ਪਾਲੀ ਜਾਵੇ, ਇਸਦੇ ਪੂਰਣ ਹੋਣ ਨਾਲ ਟੱਬਰ ਵਿੱਚ ਏਕੇ ਤੇ ਖੁਸ਼ੀ ਦਾ ਬੀ ਉੱਗਦਾ ਹੈ !

ਸੰਸਾਰ ਵਿੱਚ ਪ੍ਰੇਮ ਨਾਲ ਇਕ ਮੁੱਠ ਵਰਤਣ ਵਾਲੇ ਘਰ ਤੋਂ ਹੋਰ ਕੋਈ ਚੀਜ ਚੰਗੀ ਨਹੀਂ ! ਸੋ ਜਦ ਵੱਡਿਆਂ ਦੀ ਆਗਿਆ ਪਾਲਣ ਤੇ ਭਾਣੇ ਮੰਨਣ ਦੀ ਆਦਤ ਪੈ ਜਾਵੇ ਤਾਂ ਵੱਡਾ ਆਨੰਦ ਹੁੰਦਾ ਹੈ.

ਇਸ ਤਰਾਂ ਨਾਲ ਇਕ ਟੱਬਰ ਸੰਸਾਰ ਦੀ ਪਨੀਰੀ ਹੈ, ਆਗਿਆਕਾਰੀ ਪੁੱਤਰ, ਸੱਚਾ ਹਿਤ ਚਾਹੁਣ ਤੇ ਖੁਸ਼ ਕਰਨ ਵਾਲਾ ਨੌਕਰ ਹੋਵੇਗਾ, ਪਰ ਜੇੜ੍ਹਾ ਪ੍ਰੇਮ ਦੇ ਜੱਕੜ ਵਿੱਚ ਵੀ ਸੇਵਾ ਕਰਣੋ ਝਿਜਕਦਾ ਹੈ ਸੋ ਔਖਾ ਹੀ ਚੰਗਾ ਸੇਵਕ ਬਨਦਾ ਹੈ.

ਮਾਪਿਆਂ ਦੇ ਪੂਰਣ ਧਿਆਨ ਦੇਣ ਨਾਲ ਹੀ ਸੰਤਾਨ ਸੁਪਾਤ੍ਰ ਬਨਦੀ ਹੈ, ਮਾਪਿਆਂ ਦੀ ਇਸ ਅਨਗਹਿਲੀ ਤੇ ਯੋਗ ਤਾੜਨਾ ਨ ਕਰਨ ਦਾ ਫਲ ਘਰ ਵਿੱਚ ਫੁੱਟ, ਸ਼ਹਿਰ ਵਿੱਚ ਬਦਨਾਮੀ, ਤੇ ਦੇਸ ਦੀ ਬੁਰਾਈ ਹੈ, ਜਦ ਪਨੀਰੀ ਹੀ ਚੰਗੀ ਨਹੀਂ ਤਾਂ ਬੂਟਾ ਕਿਦਾਂ ਚੰਗਾ ਫਲ ਦੇਵੇ, ਹਾਕਮ ਬਣਨ ਤੋਂ ਪਹਿਲੇ ਹੁਕਮ ਮੰਨਣ ਦੀ ਜਾਚ ਸਿੱਖਣੀ ਬੜੀ ਜ਼ਰੂਰੀ ਹੈ.

# (੩੭) ਮਾਂ ਦਾ ਧੀ ਨੂੰ ਕੰਠਹਾਰ.*

੧. ਸਾਂਈ ਜੀਵੀ, ਹੋ ਵਡਭਾਗਣ, ਸੁਖੀ ਵਸੇਂ ਨੂੰਵ ਸੁਹਾਗਣ.
ਦਿਨ ਦਿਨ ਭਾਗ ਮਥੇ ਦੇ ਜਾਗਣ, ਮਾਣੇਂ ਠੰਢੀ ਛਾਵੀਂ ਧੀ !
੨. ਗੱਲ ਮੇਰੀ ਇਕ ਲੈ ਜਾ ਪੱਲੇ, ਸੁਖ ਸੰਪਤ ਮਿਲਸੀ ਇਸ ਗੱਲੇ.
ਜੀਵਨ ਦੇ ਦਿਨ ਹੋਣ ਸੁਖੱਲੇ, ਇਸ ਨੂੰ ਭੁੱਲ ਨ ਜਾਵੀਂ ਧੀ !
੩. ਪੇਕੇ ਘਰ ਜੋ ਉਮਰ ਲੰਘਾਈ, ਇਸ ਵਿੱਚ ਫਿਕ੍ਰ ਨਹੀਂ ਸੀ ਕਾਈ.
ਹੁਣ ਤੂੰ ਜਾਣਾ ਜੂਹ ਪਰਾਈ, ਓਥੇ ਚੱਜ ਵਿਖਾਵੀਂ ਧੀ !
੪. ਸੱਸੂ, ਸਹੁਰਾ, ਨਣਦ, ਜਠਾਣੀ, ਮਾਂ, ਪਿਉ, ਭੈਣਾਂ ਵਾਂਗਰ ਜਾਣੀ.
ਨੀਵੀਂ ਅੱਖੀ, ਕੋਮਲ ਬਾਣੀ, ਮੱਥੇ ਵੱਟ ਨ ਪਾਵੀਂ ਧੀ !
੫. ਛੇਤੀ ਸੁਣਨਾ ਹੌਲੀ ਕਹਿਣਾ, ਹੱਸੂੰ ਹੱਸੂੰ ਕਰਦੀ ਰਹਿਣਾ.
ਸੰਜਮ ਦੇ ਵਿੱਚ ਉੱਠਣ ਬਹਿਣਾ, ਸੁਘੜਾਂ ਹਾਰ ਰਖਾਵੀਂ ਧੀ !
੬. ਸਹੁਰੇ ਹੁੰਦੇ ਤਿਲਕਣ ਬਾਜ਼ੀ, ਹਰ ਗੱਲੇ ਕਹਿ ਭਲਾ ਭਲਾ ਜੀ.
ਗਲੀ ਗੁਆਂਢਣ ਰੱਖੀ ਰਾਜ਼ੀ, ਚਿੱਤ ਨ ਕੋਇ ਦੁਖਾਵੀਂ ਧੀ !
੭. ਕਦੇ ਨ ਮਾਰੀਂ ਕੂੜੀਆਂ ਠੀਸਾਂ, ਅੜਬਾਂ ਦੀਆਂ ਨ ਸਿੱਖੀਂ ਰੀਸਾਂ!
ਰਾਜ਼ੀ ਕਰ ਕਰ ਲਈਂ ਅਸੀਸਾਂ, ਨਿਉਂ ਨਿਉਂ ਝੱਟ ਲੰਘਾਵੀਂ ਧੀ!
੮. ਮਿੱਠਾ ਕਹਿਣਾ, ਕੌੜਾ ਜਰਨਾਂ, ਹਰ ਗਲ ਦੇ ਵਿੱਚ ਜੀ ਜੀ ਕਰਨਾ.

---

*ਏਹ ਓਹੋ ਕੰਠਹਾਰ ਹੈ ਕਿ ਜਿਸ ਦੀ ਵਾਰਤਾ ਘਰ ਦੇ ਨਿਰਬਾਹ ਦੇ ਤੀਜੇ ਤੇ ਚੌਥੇ ਹਿੱਸੇ ਵਿੱਚ ਹੈ, ਜੋ ਸੰਤਨੀ ਨੇ ਗਿਆਨ ਕੌਰ ਨੂੰ ਦੇਣ ਦਾ ਅੱਗੇ ਇਕਰਾਰ ਕੀਤਾ ਸੀ, ਸਾਰੇ ਸਮਾਚਾਰਾਂ ਦੀ ਲੜੀ ਜੋੜਨ ਲਈ ਦੇਖੋ ਘਰ ਦਾ ਨਿਰਬਾਹ ਪਹਿਲਾ ਤੇ ਦੂਜਾ ਹਿਸਾ ੧॥) ਤੀਜਾ ਤੇ ਚੌਥਾ ਹਿਸਾ ੧) ਪੰਜਵਾਂ ਹਿਸਾ ॥) ਛੀਵਾਂ ਹਿਸਾ ੧) ਸੱਤਵਾਂ ਹਿੱਸਾ ੧।). ☞ ਭਾਈ ਅਮਰ ਸਿੰਘ, ਮੌਡਲ ਪ੍ਰੈਸ, ਮੈਕਲਜੋਡ ਰੋਡ, ਪੋਸਟ ਬੌਕਸ ੪੩, ਲਾਹੌਰ ਤੋਂ ਮੰਗਾ ਕੇ ਲਾਭ ਲਵੇ.

ਠੰਢੀ ਹੋਇ ਕ੍ਰੋਧ ਨੂੰ ਹਰਨਾ, ਪਿੱਤਾ ਮਾਰ ਵਿਖਾਵੀਂ ਧੀ !
੯. ਵੇਖ ਕਿਸੇ ਨੂੰ ਕਰੀਂ ਨ ਸਾੜਾ, ਏਹ ਲੱਛਣ ਤੀਵੀਂ ਨੂੰ ਮਾੜਾ.
ਸਾੜੇ ਦੀ ਥਾਂ ਪਏ ਉਜਾੜਾ, ਮੰਦਾ ਰੋਗ ਨ ਲਾਵੀਂ ਧੀ !
੧੦. ਬਹੁਤਾ ਬੋਲਣ, ਝੂਠ ਬਖੀਲੀ, ਕਦੇ ਨ ਕਰੀਂ ਨ ਬਣੀਂ ਹਠੋਲੀ.
ਨੀਵੇਂ ਨੈਣ ਜ਼ਬਾਨ ਰਸੀਲੀ, ਮੱਥਾ ਸਦਾ ਖ਼ਿੜਾਵੀਂ ਧੀ !
੧੧. ਤੜਕੇ ਜਾਗ ਚਿਰਾਕੀ ਸੌਣਾਂ, ਦਿਨੇ ਸੌਣ ਦਾ ਝੱਸ ਨ ਪੌਣਾ.
ਦੇਹ ਨੂੰ ਆਲਸ ਰੋਗ ਨ ਲੌਣਾ, ਘਰ ਨੂੰ ਸੂਰਗ ਬਣਾਵੀਂ ਧੀ !
੧੨. ਪੇਕਿਆਂ ਦਾ ਧਨ ਧਾਮ ਸਲਾਹ ਕੇ, ਕੀ ਲੱਭੂ ਪਰਤਾਪ ਸੁਣਾਕੇ?
ਜੋ ਸੁਖ ਡਿੱਠੇ ਸਾਹੁਰੇ ਜਾ ਕੇ, ਗੀਤ ਉਨ੍ਹਾਂ ਦੇ ਗਾਵੀਂ ਧੀ !
੧੩. ਜਾਦੂ ਟੂਣੇ ਮੰਤਰ ਝਾੜੇ, ਝੂਠੇ ਹਨ ਏਹ ਸਭ ਪੁਆੜੇ.
ਤੀਵੀਂ ਤਾਈਂ ਕਰਨੇ ਮਾੜੇ, ਝਾਤੀ ਭੁੱਲ ਨ ਪਾਵੀਂ ਧੀ !
੧੪. ਪਾਂਧੇ, ਰੌਲ, ਜੋਤਸ਼ੀ ਸਾਰੇ, ਗਲਾਂ ਕਰ ਕਰ ਤੋੜਨ ਤਾਰੇ.
ਜੋ ਪਰਮੇਸ਼ਰ ਰੱਖੇ ਮਾਰੇ, ਉਸਦੀ ਆਸ ਤਕਾਵੀਂ ਧੀ !
੧੫. ਸ੍ਵਾਮੀ ਹੈ ਪਰਮੇਸ਼ਰ ਤੇਰਾ, ਉਸ ਤੋਂ ਕੋਇ ਨ ਦੇਵ ਵਡੇਰਾ.
ਉਸ ਸੇਵਾ ਦਾ ਲਾਭ ਚੰਗੇਰਾ, ਹੋਰ ਨ ਕਿਸ ਥੇ ਜਾਵੀਂ ਧੀ !
੧੬. ਸਾਈਂ ਤੇਰਾ ਸਭ ਸੁਖ ਰਾਸੀ, ਉਸਦੀ ਰਹਿਣਾ ਬਣਕੇ ਦਾਸੀ।
ਪਾਵੇਂਗੀ ਤਦ ਸੁਖ ਅਬਿਨਾਸੀ, ਉਸਦੀ ਟਹਿਲ ਕਮਾਵੀਂ ਧੀ!
੧੭. ਮਾਲਕ ਦੇ ਹੁਕਮ ਵਿਚ ਰੈਹਣਾ, ਏਹ ਤੀਵੀਂ ਦਾ ਉੱਤਮ ਗੈਹਣਾ.
ਗੁੱਸੇ ਨੂੰ ਕਰ ਧੀਰਜ ਸਹਿਣਾ, ਸੁੱਚਾ ਜ਼ੇਵਰ ਪਾਵੀਂ ਧੀ!
੧੮. ਕੋਈ ਭੁੱਲ ਕਰੇ ਜੇ ਸਾਈਂ, ਤਦ ਭੀ ਮੱਥੇ ਵੱਟ ਨ ਪਾਈਂ.
ਸਮਾਂ ਟਲਾਇ, ਇਕੱਲੇ ਤਾਈਂ; ਮਿੱਠੀ ਬਣ ਸਮਝਾਵੀਂ ਧੀ !
੧੯. ਉੱਜਲੇ ਲੀੜੇ ਪਹਿਨੀਂ ਚੰਗੇ, ਐਪਰ ਗੂੜ੍ਹੇ ਰੰਗ ਨ ਰੰਗੀ.
ਢੱਕਣ ਜੁੱਸਾ ਹੋਣ ਸੁਢੰਗੇ, ਹੰਢਣ ਸਾਰ ਹੰਢਾਵੀਂ ਧੀ !
੨੦. ਜੇ ਏਹ ਸਿਖ੍ਯਾ ਕੰਠ ਕਰੇਂਗੀ, ਤੁਰਤ ਏਹਨਾਂ ਤੇ ਦੁਖ ਹਰੇਂਗੀ

ਸੁਖ ਸੰਪਦ ਭੰਡਾਰ ਭਰੇਂਗੀ, ਰੋਜ ਇਨ੍ਹਾਂ ਨੂੰ ਗਾਵੀਂ ਧੀ!

[‘ਛੋਟੀ ਨੂੰਹ’ਜਾਂ ਲੱਛਮੀ ਵਿਚੋਂ ਕਿਸੇ ਨੂੰ ਉਤਾਰਾਕਰਨਦਾਹੱਕਨਹੀਂ]

## (੬੮) ਇਸਤ੍ਰੀ.

ਸਿਆਣੇ ਕਹਿੰਦੇ ਹਨ ਜੋ ਤੀਵੀਂ ਆਦਮੀ ਦੀ ਪੱਸਲੀ ਤੋਂ ਬਣੀ ਹੋਈ ਹੈ,ਸੋ ਉਸ ਦੇ ਪਾਸੇ ਦੀ ਸਾਥੀ ਯਾ ਅਰਧੰਗੀ ਹੈ ਜੋ ਆਦਮੀ ਦੇ ਹੱਥਾਂ ਹੇਠ ਤਾਂ ਦੁਖਾਂ ਤੋਂ ਬਚੀ ਰਹੇ ਤੇ ਦਿਲ ਦੇ ਨੇੜੇ ਹੈ ਜੋ ਪ੍ਰੀਤ ਰਹੇ, ਸਿਰ ਤੋਂ ਨਹੀਂ ਬਣੀ ਜੋ ਹੁਕਮ ਕਰੇ.

ਤੀਵੀਆਂ ਨੂੰ ਕਿਸੇ ਚੀਜ਼ ਤੋਂ ਏਨਾਂ ਦੁਖ ਨਹੀਂ ਪਹੁੰਚਦਾ ਜਿੰਨਾਂ ਕਿ ਪ੍ਰੀਤ ਦੇ ਟੁਟਨ, ਬੇਅਬਰੋਈ, ਝੂਠੇ ਪਾਪ ਤੇ ਧਰਮ ਤੋਂ ਪਤਿਤ ਹੋਣ ਤੇ ਹੁੰਦਾ ਹੈ. ਖੁਸ਼ੀ ਤੇ ਹੁਕਮ ਦੀ ਆਵਾਜ਼ ਭਾਵੇਂ ਏਹ ਘਟ ਸੁਣਨ-ਪਰ ਦੁਖੀਏ ਦੀ ਆਵਾਜ਼ ਤੀਵੀਂ ਦਾ ਮਨ ਚੀਰ ਦੇਂਦੀ ਹੈ, ਮਾਂਦੇ ਆਦਮੀ ਦੀ ਕੋਠਾ, ਤੜਫਦੇ ਦਾ ਸਿਰਾਣਾ, ਮੋਏ ਤੇ ਰਤਜਾਗਾ ਕਰ ਕੇ ਬੇਨਤੀਆਂ, ਧਰਮ ਦੇ ਥੰਮ੍ਹ ਕਦੀ ਵੀ ਇਸਤ੍ਰੀਆਂ ਦੀ ਮਦਦ ਯਾ ਹਮਦਰਦੀ ਬਿਨਾ ਸਿਰੇ ਨਹੀਂ ਚੜ੍ਹਦੇ, ਭਾਵੇਂ ਜਿਗਰ ਕੇਡਾ ਹੌਲਾ ਹੁੰਦਾ ਹੈ ਪਰ ਅਜੇਹੀ ਔਕੁੜ ਵਿੱਚ ਏਨ੍ਹਾਂ ਨੂੰ ਸਬ ਡਰ ਭੌ ਭੁੱਲ ਜਾਂਦਾ ਹੈ, ਤੇ ਓਹ ਬਲ ਜੋ ਕੁਦਰਤ ਨੇ ਦਿੱਤਾ ਹੈ ਓਸ ਤੋਂ ਕਿਧਰੇ ਵਧੀਕ ਆ ਜਾਂਦਾ ਹੈ, ਜੋ ਦੁੱਖ ਦਰਦ ਤੇ ਆਪਣੇ ਸਰੀਰ ਤੱਕ ਵੀ ਹੋਸ਼ ਭੁਲਾ ਦੇਂਦਾ ਹੈ. ਅਜੇਹੇ ਵੇਲੇ ਉਹ ਨ ਮੌਤ ਤੋਂ ਡਰਦੀ ਹੈ ਤੇ ਨ ਆਪਣੀ ਜਾਨ ਦੇ ਬਚਾਓ ਦਾ ਹੀ ਜਤਨ ਕਰਦੀ ਹੈ, ਧੀਰਜ ਦੀ ਓਹ ਮੂਰਤੀ ਜੋ ਨ ਕਦੀ ਝੁਰ ੨ ਕਰੇ ਤੇ ਨ ਸ਼ੋਕ, ਤੇ ਓਹ ਸੰਤੋਖ ਜੋ ਮੌਤ ਵੀ ਆ ਜਾਵੇ ਤਾਂ ਇਕ ਜਿੱਤ ਸਮਝਦੀ ਹੈ,ਕੌਣ ਅਜੇਹਾ ਅਨਿਆਈ ਹੈ ਜੋ ਆਪਣੇ ਪਸਲੀ ਦੇ ਸਾਥੀ ਨੂੰ ਚਾਅ ਨਾਲ ਸੁਖੀ ਰੱਖਣ ਦੀ ਥਾਂ ਦੁੱਖ ਦੇ ਕੇ ਆਨੰਦ ਭੋਗ ਸਕਦਾ ਹੈ?

## (੩੯) ਸੁੰਦਰ ਇਸਤ੍ਰੀ ਦੀ ਪਛਾਣ.

(ਸੁਲੱਖੀ ਮਾਂ ਵਿੱਚੋਂ* ਕਿਸੇ ਨੂੰ ਉਤਾਰਾ ਕਰਨ ਦੇ ਹੱਕ ਨਹੀਂ)

### ਮਾਂ—ਜੋ ਦਾਜ ਦੇ ਲਾਲਚ ਵਿੱਚ ਸੀ.

ਜੀਵੇਂ ਜਾਗੇਂ ਜੁੱਗਾਂ ਤੀਕਰ, ਲਗੀ ਭਾਗ ਵਧੇਰਾ,
ਸੁਖੀ ਵੱਸਦਾ ਵੇਖ ਸਦਾ, ਜੀ ਠੰਢਾ ਹੋਵੇ ਮੇਰਾ.
ਪੜ੍ਹੀ ਫ਼ਾਰੁਸੀ ਤੇ ਅੰਗ੍ਰੇਜ਼ੀ ਹੋਯੋਂ ਵਡਾ ਸਿਆਣਾ,
ਬੁਧ, ਸੁਘੜਤਾ ਡਾਢੀ ਉੱਚੀ ਤੇਰੀ ਮੈਂ ਵੀ ਜਾਣਾ.
ਪਰ ਇਕ ਗੱਲੇ ਵਿਸਮਯ ਹਾਂ ਮੈਂ, ਸਮਝ ਨਹੀਂ ਕੁਝ ਆਵੇ,
ਬਿਰਧ ਸਰੀਰ ਅਕਲ ਹੈ ਹੀਣੀਂ, ਸੋਚ ਨ ਸੋਚੀ ਜਾਵੇ.
ਇਹ ਜੋ ਸੁੱਖੇ ਲੱਧੀ ਵਹੁਟੀ, ਤੂੰ ਪਰਨਾਇ ਲਿਆਇਓਂ,
ਕੀ ਡਿੱਠਾ ਸੀ ਏਸ ਵਿੱਚ ਤੂੰ ਜਿਸ ਕਰ ਕੇ ਪਤਿਆਓਂ ?
ਓਹ ਕੁੜਮਾਈ, ਜਿਸ ਦੀ ਖਾਤਰ, ਮੈਂ ਤਾਂ ਜੋਰ ਲਗਾਂਦੀ,
ਸੁੰਦਰ, ਸੁਘੜ, ਸਰੂਪ, ਸੁਲੱਛਣ, ਧੀ ਸ਼ਾਹੂਕਾਰਾਂ ਦੀ.
ਕੋਇਲ ਵਾਂਗਰ ਗਾਉਣ ਗਾਵੇ, ਹੰਸਾਂ ਵਾਂਗਰ ਚੱਲੇ,
ਗੱਲਾਂ ਦੇ ਵਿਚ ਬੜੀ ਸਿਆਣੀ, ਸਾਰੇ ਗੁਣ ਸਨ ਪੱਲੇ.
ਆਰ ਬੁਖਾਰ ਭਰੀਂਦੇ ਸਾਡੇ, ਦਾਜ ਦੇਣ ਜਦ ਆਂਦਾ,
ਉਸ ਦੇ ਬਦਲੇ ਤੂੰ ਇਹ ਸੌਦਾ, ਕਿਵੇਂ ਵਿਹਾਝ ਲਿਆਂਦਾ ?
ਨਾਂ ਗਹਿਣਾ ਨਾਂ ਦਾਜ ਲਿਆਈ, ਕੰਗਲਿਆਂ ਦੀ ਜਾਈ,
ਰੂਪ ਨਾਂ ਰੰਗ ਪਸਿੰਦਣ ਵਾਲਾ, ਖਾਧੀ ਕਿਵੇਂ ਉਕਾਈ ?

---

*ਸੁਲੱਖੀ ਮਾਂ, ਏਹ ਬੜੀ ਸੁਆਦਲੀ ਤੇ ਸਿੱਖਯਾ ਪੂਰਤਿ ਪੋਥੀ ਹੈ ਮੁੱਲ ਸਿਰਫ਼ ।॥) ਮਿਲਨ ਦਾ ਪਤਾ [redacted] ਭਾਈ ਅਮਰ ਸਿੰਘ, ਮੇਨੇਜਰ, ਮੋਡਲ ਪ੍ਰੈਸ, ਕੋਠੀ ਨੰਬਰ ਪੰਜ, ਮੈਕਲਿਓਡ ਰੋਡ, ਲਾਹੌਰ.

ਕੀ ਡਿੱਠਾ ਸੀ ਇਸ ਦੇ ਵਿਚ ਤੂੰ, ਜਿਸ ਤੈਨੂੰ ਭਰਮਾਯਾ ?
ਅਰ ਉਸ ਚੰਦਰ ਮੁਖੀ ਲਲਨਾਂ ਨੂੰ ਤੇਰੇ ਮਨੋਂ ਲਹਾਯਾ.
ਮੈਂ ਇਸ ਵਿੱਚ ਸਿਆਣਪ ਤੇਰੀ, ਉੱਕੀ ਨਹੀਂ ਪਛਾਣੀ,
ਧੋਖਾ ਖਾ ਪਰਨਾਇ ਲਿਆਇਓਂ, ਕਾਲ ਕਲਿੱਚੋ ਰਾਣੀ !

## ਪੁੱਤਰ—ਜੋ ਉਤਲੀ ਲਿੰਬ ਪੋਚ ਨੂੰ ਦਾਲਚੀਨੀ ਦੇ ਛਿੱਲੜ ਵਾਂਗੂੰ ਸਮਝਦਾ ਸੀ.

ਮਾਤਾ ਜੀ ! ਮੈਂ ਖਿਮਾਂ ਮੰਗ ਕੇ ਕਰਨਾ ਸਾਰੀ ਬਿਨਤੀ,
ਧੋਖਾ ਨਹੀਂ ਖਾ ਗਿਆ ਪੁੱਤਰ, ਕਰੋ ਨ ਚਿੰਤਾ ਗਿਨਤੀ.
ਨਾਂ ਮੈਂ ਇਸ ਦਾ ਰੂਪ ਵੇਖ ਕੇ ਸੜਿਆ ਵਾਂਗ ਪਤੰਗੇ,
ਨਾਂ ਹੀ ਇਸ ਦਾ ਦਾਜ ਦੌਣ ਅਰ ਗਹਿਣੇ ਲੱਗੇ ਚੰਗੇ.
ਇਸ ਵਿੱਚ ਸੀ ਇਕ ਹੋਰ ਚੀਜ ਹੀ, ਜਿਸ ਮੈਨੂੰ ਭਰਮਾਯਾ,
ਅਰ ਬਿਨ ਪੁੱਛੇ ਮਾਤਾ ਦੇ ਮੈਂ ਝਟ ਇਹਨੂੰ ਲੜ ਲਾਯਾ.
ਇਸ ਵਿੱਚ ਚਜ,ਅਚਾਰ,ਸੁਘੜਤਾ,ਸ਼ੀਲ,ਪ੍ਰੇਮ ਗੁਣ ਡਿੱਠੇ,
ਓਹ ਕੁਝ ਐਸੇ ਮਨ ਮੋਹਣੇ ਸੇ, ਮੈਨੂੰ ਲੱਗੇ ਮਿੱਠੇ.
ਰੰਗ ਏਸ ਦਾ ਉਸ ਦੇ ਵਾਂਗਰ ਨਾਹੀਂ ਚਿੱਟਾ ਗੋਰਾ,
ਪਰ ਇਸ ਦੇ ਗੁਣ ਉਸ ਤੋਂ ਬਹੁਤੇ ਦਿੱਸੇ ਮਾਸਾ ਭੋਰਾ.
ਦੁਨੀਯਾਂ ਦੇ ਵਿੱਚ ਹਨ ਬਹੁਤੇਰੇ ਏਸ ਤਰਾਂ ਦੇ ਚਾਲੇ,
ਉੱਤੋਂ ਜੇਹੜੇ ਚਿੱਟੇ ਦਿੱਸਣ ਵਿਚੋਂ ਹੁੰਦੇ ਕਾਲੇ.
ਮਿੱਟੀ ਵਾਂਗ ਰੰਗ ਵਿੱਚ ਦਿੱਸੇ ਅੱਖਾਂ ਨੂੰ ਕਸਤੂਰੀ,
ਗੁਣ ਕਰ ਕੇ ਪਰ ਸੋਨੇ ਨਾਲੋਂ ਮਹਿੰਗੀ ਵਿਕੇ ਜ਼ਰੂਰੀ.
ਮਿੱਟੀ ਦਾ ਖਰਬੂਜਾ ਰੋਗਨ ਨਾਲ ਹੋਵੇ ਲਿਸ਼ਕਾਰਾ,
ਪਰ ਜੇ ਵਿੱਚ ਮਿਠਾਸ ਨ ਹੋਵੇ ਕੰਮ ਕਾਸ ਦੇ ਆਵੇ ?
ਉਹ ਲੜਕੀ ਸੀ [illegible] ਬਦਨੀ ਅਰ ਡਾਢੀ ਮਿਠ ਬੋਲੀ,

ਦਾਜ ਨਾਲ ਘਰ ਭਰ ਜਾਣਾ ਸੀ ਜਦ ਘਰ ਔਂਦੀ ਡੋਲੀ.
ਪਰ ਫਿਰ ਭੀ ਮਾਤਾ ਜੀ ਉਸ ਨੇ ਸੁਖ ਨਹਿੰ ਸੀ ਪਹੁੰਚਾਣਾ,
ਧਨ ਅਰ ਰੂਪ ਗੁਣਾਂ ਤੋਂ ਖਾਲੀ ਕੰਮ ਨਹੀਂ ਸੀ ਆਣਾ.
ਓਹ ਸੀ ਧੀ ਅਮੀਰਾਂ ਸੰਦੀ, ਲਾਡਾਂ ਦੇ ਵਿੱਚ ਪੱਲੀ,
ਖੇਡ ਤਮਾਸ਼ੇ ਵੇਖਣ ਗਿੱਝੀ ਕਦੇ ਨ ਲਾਹੀ ਡੱਲੀ.
ਘਰ ਤੋਰਨ ਦਾ ਚੱਜ ਓਸ ਨੂੰ ਕਿਸੇ ਨਹੀਂ ਸਿਖਲਾਯਾ,
ਪਹਿਨ ਪਚਰ ਕੇ ਬੈਠ ਰਹਿਣ ਵਿੱਚ ਲਾਡਾਂ ਨਾਲ ਗਿਝਾਯਾ.
ਗੱਪਾਂ ਦੇ ਵਿੱਚ ਦੇਹੁ ਗਵਾਵੇ ਹੱਥੀਂ ਕੱਖ ਨ ਭੰਨੇ,
ਮੰਜੇ ਬੈਠੀ ਹੁਕਮ ਚਲਾਵੇ ਪਹਿਨੇ ਵੰਨ ਸੁਵੰਨੇ.
ਜਿੱਦਲ ਅਤੇ ਦਲਿੱਦਰ ਮਾਰੀ, ਉੱਠਣ ਬਹਿਣ ਉਖੇਰਾ,
ਖੇਚਲ ਕਰਨੋਂ ਨੱਕ ਚੜ੍ਹਾਵੇ, ਆਲਸ ਪਾਯਾ ਡੇਰਾ.
ਹਾਰ ਸਿੰਗਾਰ ਸਜਾਉਟ ਦੇ ਵਿੱਚ ਸਾਰਾ ਸਮਾ ਗਵਾਵੇ.
ਰੋਟੀ ਟੁੱਕਰ ਜੋਗਾ ਵੀ ਤਾਂ ਵੇਹਾ ਨਹੀਂ ਬਚਾਵੇ.
ਕਾਲਰ ਤੇ ਨਕਟਾਈ, ਜਾਕਟ, ਪੀਅਰ ਸੋਪ ਦੀ ਪ੍ਰੇਮਣ,
ਅਤਰ ਫੁਲੇਲਾਂ, ਚੈਰੀ ਬਲੌਸਮ, ਐਸ਼ ਨਸਾਂ ਦੀ ਨੇਮਣ.
ਵੇਖ ਵੇਖ ਸਿੰਗਾਰ ਆਪਣਾ ਰਹੇ ਮਾਣ ਵਿੱਚ ਮੱਤੀ,
ਰਹੇ ਆਕੜੀ ਧੌਣ ਉਤਾਹਾਂ ਨੀਵੀਂ ਹੋਇ ਨ ਰੱਤੀ.
ਅਸਾਂ ਗਰੀਬਾਂ ਦੇ ਘਰ ਆ ਕੇ ਹੁੰਦਾ ਕਿਵੇਂ ਗੁਜ਼ਾਰਾ ?
ਸੁੰਦਰਤਾ ਨੂੰ ਚੁੱਲ੍ਹੇ ਪਾਈਏ—ਜੋ ਨਹਿ ਚੱਜ ਅਚਾਰਾ.
ਰੂਪ ਵੇਖ ਕੇ ਮੋਹਤ ਹੋਣਾ, ਗੁਣ ਦਾ ਮੁੱਲ ਨ ਪਾਣਾ,
ਮੂਰਖਪੁਣਾ ਨਹੀਂ ਤਾਂ ਕੀ ਹੈ ? ਗੁੱਸੇ ਨਾਂ ਹੋ ਜਾਣਾ.
ਇਹ ਜੋ ਨੂੰਹ ਤੁਹਾਡੀ ਆਈ ਝਾਤੀ ਜ਼ਰਾ ਕੁ ਮਾਰੋ,
ਇਸ ਦੇ ਗੁਣ ਅਰ ਉਸ ਦੇ ਔਗੁਣ ਆਪੋ ਵਿੱਚ ਖਲ੍ਹਾਰੋ.
ਮੇਹਨਤ ਕਰਨੇ ਵਾਲੀ ਹੈ ਇਹ—ਕੰਮੋਂ ਮੂਲ ਨ ਅੱਕੇ,

ਜਿਨੇ ਘਰ ਦੇ ਧੰਦੇ ਧਨਕੇ ਕਰਨੋਂ ਰਤੀ ਨ ਥਕੇ.
ਆਲਸ ਮਾਸਾ ਜਿਨਾਂ ਨਾਹੀਂ ਤੜਕੇ ਉੱਠ ਖਲੋਵੇ,
ਸਾਡੇ ਜਾਗਦਿਆਂ ਤਕ ਕੰਮੋਂ ਕਾਰੋਂ ਵੇਹਲੀ ਹੋਵੇ.
ਕੋਮਲ ਬਾਣੀ ਖਿੜਿਆ ਮੱਥਾ, ਹੱਸੂ ਹੱਸੂ ਕਰਦੀ,
ਚਾਂਈ ਚਾਂਈ ਕੰਮ ਕਰੇਂਦੀ ਰਤੀ ਨ ਕੁੜ੍ਹਦੀ ਸੜਦੀ.
ਅੱਖਾਂ ਵਿੱਚ ਹਯਾਉ ਅਜੇਹਾ ਉਚੀ ਕਦੇ ਨ ਤੱਕੇ
ਜੋ ਕੁਛ ਆਖੇ ਸਤ ਬਚਨ ਜੀ ਹੋਰ ਨ ਬਹੁਤੀ ਬੱਕੇ.
ਹਰ ਗਲ ਦੇ ਵਿੱਚ ਸੱਚ ਬੋਲਦੀ ਰਤੀ ਨ ਝੂਠ ਰਲਾਵੇ,
ਜੋ ਕੁਛ ਪੁੱਛੋ ਮਿੱਠਤ ਭਰਿਆ ਸੱਚਾ ਉੱਤਰ ਆਵੇ.
ਕਰੇ ਰਸੋਈ ਅੰਮ੍ਰਿਤ ਵਰਗੀ ਚੌਂਕਾ ਭਾਂਡਾ ਜਾਣੇ,
ਘਰ ਤੋਰਨ ਦੀ ਅਕਲ ਚੰਗੇਰੀ ਸੁਘੜਾਂ ਵਾਂਗ ਪਛਾਣੇ.
ਮਨ ਦੀ ਬੜੀ ਦਿਆਲੂ ਹੈ ਕਰੜਾਈ ਝੱਲ ਗੁਜ਼ਰਦੀ,
ਕੋਮਲਤਾ ਦੇ ਨਾਲ ਸਭਸ ਦੇ ਜੀ ਨੂੰ ਰਾਜ਼ੀ ਕਰਦੀ.
ਬਿਨਾਂ ਆਗਿਆ ਕਦੇ ਦਲੀਜੋਂ ਬਾਹਰ ਪੈਰ ਨ ਕੱਢੇ,
ਪੀੜ ਪਰਬ ਦਾ ਲਾਇ ਬਹਾਨਾ ਕੰਮ ਕਦੇ ਨਾ ਛੱਡੇ.
ਉੱਦਮਣ ਅਤੇ ਸੁਚੇਤ ਹੋਇ ਕੇ ਟਹਿਲ ਕਮਾਵੇ ਘਰ ਦੀ,
ਪ੍ਰੀਤ ਨਾਲ ਸਭ ਕੰਮ ਕਰੇ, ਨਾ ਸੁਟ ਪਸੁਟਾ ਕਰਦੀ.
ਸ੍ਵਾਮੀ ਦੇ ਅਧਿਕਾਰ ਸਮਝਦੀ ਟਹਿਲ ਕਰੇ ਦਿਲ ਲਾ ਕੇ,
ਸੁਖ ਪਹੁੰਚਾਵੇ ਸੈਨੂੰ ਅਪਣਾ ਨੀਂਦ ਅਰਾਮ ਗੁਆ ਕੇ.
ਸੱਸੂ ਸਹੁਰਾ ਨਣਦ ਜਠਾਣੀ ਸਭ ਦੇ ਹੱਕ ਪਛਾਣੇ,
ਅਪਣੇ ਮਾਂ ਪਿਉ ਭੈਣ ਭਰਾਵਾਂ ਵਾਂਗਰ ਸਭ ਨੂੰ ਜਾਣੇ.
ਮਿੱਠਤ ਨਾਲ, ਸਨੇਹ ਨਾਲ, ਦੇ ਉੱਤਰ ਭਲਾ ਭਲਾ ਜੀ.
ਸਭ ਦਾ ਆਦਰ, ਅਦਬ ਕਰੇ ਅਰ ਸਭ ਨੂੰ ਰੱਖੇ ਰਾਜ਼ੀ.
ਲੋਭਣ ਅਰ ਹੰਕਾਰਨ ਵੀ ਨਹਿ, ਸੰਜਮ ਦੇ ਵਿਚ ਰਹਿੰਦੀ,

ਗਹਿਣੇ, ਕਪੜੇ ਅਰ ਸਿੰਗਾਰ ਹਿਤ ਸਿੱਡਾ ਬੰਨ੍ਹ ਨ ਬਹਿੰਦੀ.
ਜੋ ਮਿਲਿਆ ਸੰਤੋਖ ਨਾਲ, ਉਸ ਵਿੱਚ ਆਨੰਦ ਮਨਾਵੇ,
ਪਹਿਨ ਪਚਰ ਕੇ ਬਹਿਣ ਵਾਸਤੇ, ਨਾਚ ਨ ਰੋਜ ਨਚਾਵੇ.
ਗੁਰ ਪਰਮੇਸਰ ਦਾ ਡਰ ਰੱਖੇ—ਧਰਮ ਕਰਮ ਨੂੰ ਪਾਲੇ,
ਆਏ ਅਤਿਥੀ ਪਰਾਹੁਣਿਆਂ ਨੂੰ ਦੇ ਸਤਕਾਰ ਬਹਾਲੇ.
ਖੇਡਾਂ, ਗੱਪਾਂ ਵਿੱਚ ਅਵਿਰਥਾ—ਨਾਂ ਦਿਨ ਰਾਤ ਗਵਾਵੇ,
ਅੰਮ੍ਰਿਤ ਭਰੇ, ਸੁਘੜਤਾ ਭਿੰਨੇ, ਮਿੱਠੇ ਵਾਕ ਅਲਾਵੇ.
ਸਾਡੀ ਅਤੇ ਪੇਕਿਆਂ ਸੰਦੀ, ਕੁਲ ਦਾ ਜੱਸ ਵਧਾਵੇ,
ਕੰਮ ਸੁਚੱਜਾ ਕਰ ਕੇ ਛੇਤੀ ਡਾਢੀ ਖੁਸ਼ੀ ਮਨਾਵੇ.
ਮਾਤਾ ਜੀ ਬਹੁਤੇਰੇ ਲੋਕੀ ਰੂਪ ਵੇਖ ਫਸ ਜਾਂਦੇ,
ਪਰ ਜਦ ਵੇਖਣ ਗੁਣ ਨਾਂ ਕੋਈ, ਫੇਰ ਦੁਹੱਥੜ ਲਾਂਦੇ.
ਮੈਂ ਇਹ ਗੁਣ ਦੀ ਗੁਥਲੀ ਆਂਦੀ, ਉੱਤੋਂ ਰਤਾਕੁ ਕਾਲੀ.
ਸੁੰਦਰਤਾ ਅਰ ਦਾਜ ਨਾ ਸਹੀ, ਹੈ ਤਾਂ ਕਰਮਾਂ ਵਾਲੀ.
ਘਰ ਨੂੰ ਸੁਰਗ ਬਣਾਵੇ ਗੀ ਅਰ ਠੰਡਕ ਸਾਂਤ ਵਧਾਸੀ,
ਇਸੇ ਕੰਗਾਲੀ ਵਿੱਚ ਅਸਾਨੂੰ ਬੈਠਿਆਂ, ਰਾਜ ਕਰਾਸੀ.
ਉਹ ਰਾਣੀ ਆਕੜ ਵਿੱਚ ਬੈਠੀ, ਸਾਡੇ ਜੀ ਨੂੰ ਖਾਂਦੀ,
ਸੁਖ ਦੇਵਣ ਦੀ ਥਾਂ ਸਾਡੇ ਤੇ, ਭੀ ਭਾਰੂ ਹੋ ਜਾਂਦੀ.
ਇਹ ਸਾਡੀ ਕੁਲ ਦੇ ਵਿੱਚ ਦੀਵਾ ਸ਼ੋਭਾ ਦਾ ਚਮਕਾਸੀ,
ਕੀਰਤਿ ਮੇਰੀ ਅਤੇ ਤੁਹਾਡੀ ਨਾਲ ਸੁਚੱਜ ਵਧਾਸ਼ੀ.
ਜੇ ਇਹ ਕਰੂ ਤੁਹਾਡੀ ਸੇਵਾ ਲਗਸੀ ਆਪੇ ਪਜਾਰੀ,
ਅੰਦਰ ਦੀ ਉੱਜਲਤਾ ਅੱਗੇ ਕਾਲਕ ਧੁਪਸੀ ਸਾਰੀ.
ਹੁਣ ਦੱਸੋ, ਮਾਤਾ ਜੀ! ਮੈਂ ਇਹ ਖੋਟਾ ਸੌਦਾ ਕੀਤਾ?
ਜਾਂ ਅਪਨੀ ਕੁਲ ਕੀਰਤ ਦਾ ਇਕ ਸਾਧਨ ਸੁੰਦਰ ਲੀਤਾ?



## (੪੧) ਖੁਸ਼ੀ ਦੀ ਜੜ੍ਹ.

ਤੀਵੀਂ ਦਾ ਪਤਿਬਰਤਾ ਧਰਮ ਨਿਬਾਹੁਨਾ ਤੇ ਉਸ ਤੇ ਭਰੋਸਾ ਕਰਨਾ ਘਰ ਦੀ ਖੁਸ਼ੀ ਦੀ ਜੜ੍ਹ ਹੈ।

ਮਰਦ ਦਾ ਨੇਕੀ ਤੇ ਭਲਾਈ ਤੇ ਭਰੋਸਾ, ਘਰ ਦੇ ਕਾਰੋਬਾਰ ਦੀ ਖੁਸ਼ੀ ਦੀ ਜੜ੍ਹ ਹੈ।

ਸੰਸਾਰਿਕ ਯਾ ਪਰਮਾਰਥਿਕ ਖੁਸ਼ੀਆਂ ਦੀ ਜੜ੍ਹ ਕਰਤਾਰ ਨੂੰ ਸਰਬ ਪ੍ਰਿਤਪਾਲਕ ਤੇ ਹਾਜ਼ਰ ਨਾਜ਼ਰ ਸਮਝਣ ਵਿੱਚ ਹੈ।

ਸਚਾਈ ਤੋਂ ਪਵਿੱਤ੍ਰ ਕੋਈ ਹੋਰ ਚੀਜ਼ ਨਹੀਂ।

ਦਾਨ ਤੋਂ ਮਿੱਠੀ ਕੋਈ ਵਸਤੂ ਨਹੀਂ।

ਪ੍ਰੇਮ ਤੋਂ ਵਧੀਕ ਮਨ ਖਿੱਚਣ ਵਾਲੀ ਕੋਈ ਤਦਬੀਰ ਨਹੀਂ।

ਨੇਕ ਵਤੀਰੇ ਤੋਂ ਚੰਗਾ ਨਾਮ ਖੱਟਣ ਦਾ ਕੋਈ ਰਸਤਾ ਨਹੀਂ।

ਧਰਮ ਜੇਹਾ ਕੋਈ ਦ੍ਰਿੜ੍ਹ ਸਹਾਈ ਨਹੀਂ।

ਏਹ ਸਾਰੀਆਂ ਗੱਲਾਂ ਜੇ ਇਕ ਮਨ ਵਿੱਚ ਹੋ ਜਾਣ ਤਾਂ ਓਹ ਸਭ ਤੋਂ ਪਵਿੱਤ੍ਰ, ਮਿੱਠਾ, ਚਮਕਦਾ ਧਨੀ ਤੇ ਸੱਚੀ ਖੁਸ਼ੀ ਦਾ ਅਤੋਟ ਸੋਮਾ ਹੈ

## (੪੨) ਭੈੜੀ ਸੰਗਤ.

ਕੁਸੰਗਤ ਦੀ ਸੰਗਤ ਨ ਬੈਠੋ ਭਰਾਓ,
ਨ ਪਤ ਡੰਗ ਭਾੜੇ ਗਵਾਓ ਭਰਾਓ.
ਕੁਸੰਗਤ ਹੈ ਵਿਹੁ ਮਾਰ ਦੇਂਦੀ ਜੋ ਖਾਏ,
ਨਾ ਨੀਚਾਂ ਦੇ ਵਿੱਚ ਨੀਚਤਾ ਤੋਂ ਸਿਵਾਏ।
ਤੁਸੀ ਅੱਗ ਦੇ ਕੋਲ ਬੈਠੋ ਜੇ ਜਾ ਕੇ,
ਤਾਂ ਉਠੋ ਗੇ ਇਕ ਰੋਜ ਕਪੜੇ ਸੜਾ ਕੇ.

ਭਲਾ ਜੇ ਤੁਸਾਂ ਕਪੜੇ ਵੀ ਬਚਾਏ,
ਪਰ ਸੇਕ ਤਾਂ ਰੋਜ ਖਾਂਦੇ ਰਹਾਏ.
ਜੇ ਭੱਠੀ ਅਤਰ ਦੀ ਦੇ ਨਜ਼ਦੀਕ ਜਾਓ,
ਤਾਂ ਕਪੜੇ ਸਰੀਰੋਂ ਸੁਗੰਧਤ ਲਿਆਓ.
ਮੁੱਦਾ ਉਚ ਨੀਚਾਂ ਦੀ ਸੰਗਤ ਦਾ ਬਹੁਤਾ,
ਅਸਰ ਹੋ ਹੀ ਜਾਂਦਾ ਹੈ ਥੋੜਾ ਜਾਂ ਬਹੁਤਾ.
ਸੰਗਤ ਨੀਚਾਂ ਦੀ ਨੀਚ ਹੀ ਬਣਾਵੇ.
ਬਣਾ ਨੀਚ ਫਿਰ ਬੂਹੇ ਬੂਹੇ ਰੁਲਾਵੇ.
ਏਹ ਦਿਸਦੇ ਜੋ ਠੱਗ ਚੋਰ ਲੁਚੇ ਉਚੱਕੇ,
ਜਿਨਾਂ ਦੇ ਕਰਮ ਹੈਨ ਪਾਪਾਂ (ਵਿ)ਚ ਪੱਕੇ.
ਜਦੋਂ ਏਹ ਜਨਮੇ ਸੇ ਮਾਂ ਬਾਪ ਦੇ ਘਰ,
ਭਲਾ ਇਹ ਤਦੋਂ ਬੀ ਇਹੋਸੀ ਜਮਧਰ.
ਨਹੀਂ-ਇਹ ਤਾਂ ਪਿਛੋਂ ਕੁਸੰਗਤ ਨੇ ਪੱਟੇ,
ਦਨਾਈ ਨੂੰ ਕਰ ਦੌੜ ਫੌਰ ਚੌੜ ਸੱਟੇ.
ਪ੍ਰਭੂ ਨੇ ਏ ਕੁਦਰਤ ਰਚੀ ਜੀਵ ਦੇ ਵਿੱਚ,
ਕਿ ਜੋ ਕੰਮ ਦੇਖ ਲਏ ਮਨ ਦੇ ਵਿਚ ਖਿਚ.
ਉਹੋ ਬੁਧ ਆਵੇ ਉਹੋ ਕਰ ਦਿਖਾਵੇ,
ਬੁਰੇ ਤੇ ਭਲੇ ਨੂੰ ਨਾ ਪਰਖੇ ਕਮਾਵੇ.
ਰਹੀ ਜੇ ਸੁਸੰਗਤ ਤਾਂ ਹੈ ਇਹ ਸੁਸੰਗੀ,
ਹੋਈ ਜੇ ਕੁਸੰਗਤ ਤਾਂ ਹੋਇਆ ਕੁਸੰਗੀ.
ਕਿਸੇ ਦਾ ਜੇ ਹੈ ਚੋਰ ਮਿਤ੍ਰ ਪਿਆਰਾ,
ਤਾਂ ਹੋਵੇ ਗਾ ਇਕ ਦਿਨ ਨੂੰ ਓਹ ਚੋਰ ਭਾਰਾ.
ਤੇ ਜੇਕਰ ਹੈ ਗੁਰਮੁਖ ਦੀ ਸੰਗਤ.ਕਿਸੇ ਨੂੰ,
ਭਗਤ ਜਨ ਪ੍ਰਭੂ ਦਾ ਕਹਿਨ ਗੇ ਇਸੇ ਨੂੰ.

ਜੇ ਸਾਊ ਦੀ ਸੰਗਤ ਕਰੇ ਕੋਈ ਜਾ ਕੇ,
ਤਾਂ ਆਵੇ ਗਾ ਕੁਝ ਅਸਰ ਸੁਹਬਤ ਦਾ ਪਾ ਕੇ.
ਜੁਆਰੀ ਦੇ ਨਾਲ ਜੇ ਪਾਵੇ ਯਰਾਨਾ,
ਤਾਂ ਸਮਝੇ ਗਾ ਉਸ ਨੂੰ ਜੁਆਰੀ ਜ਼ਮਾਨਾ.
ਸ਼ਰਾਬੀ, ਕਬਾਬੀ ਦੀ ਸੰਗਤ ਰਲਾਏ,
ਤਾਂ ਨਿਸਚੇ ਲੁਕਾਈ ਸ਼ਰਾਬੀ ਦਸਾਏ.
ਏ ਕਵਿਤਾ ਬਣਾਈ ਕਿਸੇ ਨੇ ਨਿਰਾਲੀ,
ਕਿਹੇ ਢੰਗ ਸੋਹਣੇ ਦੀ ਕਰਕੇ ਵਿਖਾਲੀ.
ਕਿ ਮੈਨੂੰ ਜ਼ਰਾ ਗੱਲ ਏਨੀ ਸੁਣਾਵੋ,
'ਕਿ ਔਣ ਜਾਣ ਦਾ ਓਦਾ ਕੇੜ੍ਹਾ ਟਿਕਾਣਾ'.
ਤਾਂ ਝਟ ਦੱਸ ਦੇਵਾਂ, ਹੈ ਓਹ ਮਰਦ ਕੈਸਾ;
ਓ ਐਸਾ, ਓ ਐਸਾ, ਓ ਐਸਾ, ਓ ਐਸਾ.

## (੪੨) ਮਿੱਤ੍ਰਤਾ.

ਮਿੱਤਰਾਂ ਨੂੰ ਨ ਛੱਡੋ, ਜਦ ਵੈਰੀ ਆ ਘੇਰਨ, ਮਾਂਦਗੀ ਆ ਜਾਵੇ, ਸੰਸਾਰ ਦੀ ਖੁਸ਼ੀ ਹਟ ਕੇ ਦੁਖ ਦੀਆਂ ਪੰਡਾਂ ਖੁਲ੍ਹੀਆਂ ਹੋਣ ਓਹ ਵੇਲਾ ਮਿੱਤਰ, ਧੀਰਜ, ਧਰਮ ਤੇ ਇਸਤ੍ਰੀ ਦੇ ਪਰਖਣ ਦਾ ਹੈ. ਜੋ ਔਕੜ ਵਿਚ ਭਜ ਜਾਵੇ ਸੋ ਓਸ ਦਾ ਕਪਟ ਦਿਸ ਪੈਂਦਾ ਹੈ. ਸੱਚਾ ਸਨੇਹ ਭਾਵੇਂ ਦੁਰਲਭ ਹੈ, ਪਰ ਕਿਸੇ ੨ ਮਨ ਵਿਚ ਜ਼ਰੂਰ ਹੁੰਦਾ ਹੈ, ਜਿਨ੍ਹਾਂ ਨੇ ਅਜੇਹੇ ਸਨੇਹ ਤੇ ਪ੍ਰੇਮ ਨੂੰ ਨਹੀਂ ਡਿੱਠਾ, ਓਹ ਇਸ ਨੂੰ ਨਹੀਂ ਜਾਣ ਸਕਦੇ. ਭਲੇ, ਦਯਾਵਾਨ, ਪ੍ਰੇਮੀ ਤੇ ਨੇਕ ਆਦਮੀ ਹੀ ਰਬ ਦੇ ਇਸ ਪਵਿਤ੍ਰ ਨੇਮ ਨੂੰ ਲਭ ਸਕਦੇ ਹਨ, ਅਜੇਹੇ ਪੁਰਖ ਹੀ ਆਪਣਾ ਤਨ ਮਨ ਤੇ ਧਨ ਦੂਜਿਆਂ ਦੇ ਸੁਖ ਵਧਾਉਣ ਲਈ ਵਾਰ ਦੇਂਦੇ ਹਨ, ਜਿਦ੍ਹਾ ਬਦਲਾ ਓਨ੍ਹਾਂ ਨੂੰ ਇਕ ਸਨੇਹ ਕਰਨ

ਵਾਲਾ ਮਨ, ਤੇ ਅਤੁੱਟ ਦਾਤਾਂ ਦਾ ਸੋਮਾ ਦਿਮਾਗ ਯਾਂ ਸਾਂਤਿ ਚਿਤ, ਅਖੰਡ ਬ੍ਰਿਤੀ ਮਿਲਦੀ ਹੈ,ਜੋ ਔਕੜਾਂ ਵਿੱਚ ਨਹੀਂ ਡੋਲਣ ਦੇਂਦੀ.

## (੪੪) ਅੱਖ ਦੇ ਪੰਜ ਰਾਖੇ.

ਅੱਖ ਦੇ ਪੰਜ ਪਰਦੇ ਹਨ, ਪਹਿਲਾ ਇਕ ਕਹਿਨੇ ਦੀ ਤੰਦ ਜੇਹਾ, ਦੂਜਾ ਇਕ ਜਲ ਵਾਂਗੂੰ,ਤੀਜਾ ਇਕ ਝਾੜ,ਚੌਥਾ ਇਕ ਸਿੰਗ,ਤੇ ਪੰਜਵਾਂ ਪਲਕਾਂ ਹਨ, ਕਰਤਾਰ ਨੇ ਇਸ ਅਮੋਲਕ ਦਾਤ ਦੇ ਕਿੰਨੇ ਪਰਦੇ ਰਾਖੇ ਦਿੱਤੇ ਹਨ, ਸੋ ਵੱਡਾ ਬਚਾਓ ਕਰਨਾ ਲੋੜੀਏ, ਏਹ ਯਾਦ ਰਖੋ ਕਿ ਗੰਦੇ ਕੰਮ ਤੇ ਮੰਦੀ ਨਿਗਾਹ ਨੂੰ ਰੋਕਣ ਲਈ ਪਲਕਾਂ ਦਿੱਤੀਆਂ ਹੋਈਆਂ ਹਨ.

## (੪੫) ਲਾਹੌਰ ਦੇ ਸੂਬੇ ਦੀ ਕਚੈਹਰੀ ਵਿੱਚ ਭਾਈ ਤਾਰੂ ਸਿੰਘ ਜੀ ਦਾ ਸਿਦਕ ਭਰਿਆ ਉੱਤਰ.

[ ਧਰਮਬੀਰ ਵਿਚੋਂ ਕਿਸੇ ਨੂੰ ਉਤਾਰਾ ਕਰਨ ਦਾ ਹੱਕ ਨਹੀਂ ]

ਸਵੈਯਾ.

ਧਰਮ ਦੇ ਹੇਤ ਸਰੀਰ ਮੇਰਾ, ਪੁਨ ਪਾਲਕੇਖਾਕ ਦੇ ਨਾਲ ਮਿਲੇਗਾ !
ਧਰਮ ਤੇ ਚਿੱਤ ਅਡੋਲ ਖਲਾ,ਬ੍ਰਹਿਮੰਡ ਹਿਲੇ ਪਰ ਇਹ ਨ ਹਿਲੇਗਾ !
ਸਾਜ ਸਮਾਜ ਤ੍ਰਿਲੋਕੀਦਾ ਰਾਜ ਕੁਬੇਰ ਦੀ ਮਾਯਾ ਦਾ ਦ੍ਵਾਰ ਖੁਲੇਗਾ !
ਏਤੀ ਵਿਭੂਤੀ ਨੂੰ ਦੇਖ ਕਦੰਤ ਨ ਤਾਰੂ ਮ੍ਰਿਗਿੰਦ ਦਾ ਚਿੱਤ ਭੁਲੇ ਗਾ !

ਨੇਕੀਦਾ ਦ੍ਵਾਰ ਸੁਖਾਂ ਦਾ ਅਗਾਰ, ਸੰਸਾਰ ਦਾ ਭਾਰ ਉਤਾਰਨ ਹਾਰਾ,
ਸਾਂਤ ਦਾ ਤਾਲ ਏ ਪ੍ਰੇਮ ਦੀ ਜ੍ਵਾਲ ਅਨੀਤਿ ਦੀ ਢਾਲ ਪ੍ਰਭੂ ਦਾ ਪਯਾਰਾ.
ਲੋਕਦਾ ਅੰਗੀ,ਪ੍ਰਲੋਕ ਦਾ ਸੰਗੀ,ਸੁਸ਼ੀਲਤਾ ਸਿੰਧ ਪ੍ਰਮੋਦ ਦੀ ਧਾਰਾ,
ਏਤੇਗੁਣਾਂ ਵਾਲੇ ਧਰਮ ਨੂੰ ਤਯਾਗ ਕੇ ਤਾਰੂਮ੍ਰਿਗਿੰਦ ਦਾ ਕੌਣ ਸਹਾਰਾ?

ਰੋਗ ਘਟੇ ਚਿਤ ਸੋਗ ਘਟੇ ਦੁਖ ਦਾਹ ਘਟੇ ਘਟੇ ਮੂਰਖਤਾਈ; *
ਕਾਮ ਅਰ ਕ੍ਰੋਧ ਮੋਹਾਦਿ ਘਟੇ; ਘਟੇ ਈਰਖਾ ਦ੍ਵੈਸ਼ ਅਰ ਮੈਲ ਬੁਰਾਈ.
ਛਿਦ੍ਰ ਸੁਭਾਵ, ਦਰਿਦ੍ਰਘਟੇ, ਘਟੇਪਾਪ ਅਗਜਾਨ ਅਨੀਤਿ ਢਿੱਠਾਈ;
ਐਸੇਉਪਦ੍ਰਵ ਜੋ ਧਰਮ ਘਟਾਇ, ਸੋਤਜਾਗਕੇਜੀਵੇਦੀ ਕੀ ਵਡਜਾਈ?

## (੪੬) ਖਿਮਾ ਦਾ ਸਰੂਪ ਤੇ ਇੱਕ ਚੋਰ.

ਭਾਈ ਮਾਧੋ ਨਾਮੇ ਇਕ ਸਿੱਖ ਸੀ; ਇਕੇਰਾਂ ਰਾਤ ਵੇਲੇ ਜਦ ਪਾਲੇ ਦਾ ਠੱਕਾ ਸੀਤ ਨਾਲ ਵਿੰਨ੍ਹ ਰਿਹਾ ਸੀ ਤਾਂ ਇਕ ਭੇਖੀ ਸਿੱਖ ਆਯਾ, ਭਾਈ ਮਾਧੋ ਨੇ ਉੱਠ ਕੇ ਬੂਹਾ ਖੋਲ੍ਹਿਆ ਤਾਂ ਇਕ ਸਿੱਖ ਦੇਖ ਕੇ ਵੱਡੀ ਖੁਸ਼ੀ ਤੇ ਮਾਨ ਨਾਲ ਅੰਦਰ ਵਾੜ ਲਿਆ, ਭਾਈ ਜੀ ਨੇ ਤੇ ਇਨ੍ਹਾਂ ਦੀ ਇਸਤ੍ਰੀ ਨੇ ਏਸ ਸਿੱਖ ਦੀ ਵੱਡੀ ਸੇਵਾ ਕੀਤੀ, ਪਿਛਲੀ ਰਾਤ ਜਦ ਏਹ ਸੁਭਾਗ ਜੋੜਾ ਉੱਠਕੇ ਭਜਨ ਪਾਠ ਵਿੱਚ ਲੱਗਾ-ਤਾਂ ਓਹ ਭੇਖੀ ਸਿੱਖ ਨ ਉੱਠਯਾ, ਤੀਵੀਂ ਨੇ ਪਤੀ ਤੋਂ ਪੁੱਛਯਾ ਕਿ ਸਾਡਾ ਪ੍ਰਾਹੁਣਾ ਜੋ ਸਿੱਖ ਜੀ ਅੰਮ੍ਰਿਤ ਵੇਲੇ ਉੱਠਯਾ ਨਹੀਂ? ਪ੍ਰੇਮ ਦੇ ਵਿੱਧੇ ਹੋਏ ਭਾਈ ਮਾਧੋ ਜੀ ਨੇ ਉੱਤਰ ਦਿਤਾ, ਕਿ ਰਾਤ ਦੇ ਥਕੇਵੇਂ ਨੇ ਸਰੀਰ ਨੂੰ ਠੀਕ ਨਹੀਂ ਸ੍ਵਸਥ ਹੋਣ ਦਿੱਤਾ ਹੋਣਾ.

ਜਦ ਚੰਗਾ ਸੂਰਜ ਨਿਕਲ ਆਯਾ ਤਾਂ ਪ੍ਰਾਹੁਣਾ ਘਰੋਂ ਉੱਠਕੇ ਵਿਦਾ ਹੋਣ ਲੱਗਾ ਤਾਂ ਪ੍ਰੇਮੀ ਭਾਈ ਜੀ ਨੇ ਬੜੀ ਖਿੱਚ ਨਾਲ ਪ੍ਰਸ਼ਾਦਿ ਲਈ ਮਨਾਯਾ.

---

*ਧਰਮ ਬੀਰ ਬੜੀ ਹੀ ਸਵਾਦਲੀ ਉਤਸਾਹ ਦੇਣ ਵਾਲੀ ਪੋਥੀ ਹੈ, ਜਿਸ ਵਿਚ ਸਿਖ ਬੀਰਾਂ ਦੇ ਇਤਿਹਾਸ ਬੜੀ ਹੀ ਉੱਤਮ ਤੇ ਮਨ ਵਿੰਨ੍ਹਵੀਂ ਅਦੁਤੀ ਕਵਿਤਾ ਵਿਚ ਦਿਤੇ ਹਨ, ਪੰਜਾਬੀ ਵਿਚ ਠੀਕ ਅਮੋਲਕ ਰਤਨ ਹੈ, ਮੁਲ ਸਿਰਫ ੧) ਮਿਲਣ ਦਾ ਪਤਾ ☛ ਭਾਈ ਅਮਰ ਸਿੰਘ, ਮੌਡਲ ਪ੍ਰੈਸ, ਪੰਜ ਮਿਕਲਜੋਂਡ ਰੋਡ, ਲਾਹੌਰ.

 ਭਾਈ ਮਾਧੋ ਜੀ ਖਿਮਾ ਦਾ ਸਰੂਪ ਤੇ ਇੱਕ ਚੋਰ.

ਘਰ ਵਿੱਚ ਘਿਉ ਨਾ ਸੋ, ਜਦ ਭਾਈ ਜੀ ਬਜਾਰੋਂ ਘਿਉ ਲੈਣ ਗਏ ਤਾਂ ਪਿੱਛੋਂ ਭੇਖੀ ਨੇ ਕਟਾਰ ਮਾਰਕੇ ਉਸਦੀ ਪ੍ਰੇਮਣ ਇਸਤ੍ਰੀ ਦਾ ਘਾਤ ਕਰ ਦਿੱਤਾ ਤੇ ਸਾਰੇ ਗਹਿਣੇ ਲੈਕੇ ਨਿਕਲ ਤੁਰਿਆ, ਰਸਤੇ ਵਿੱਚ ਭਾਈ ਜੀ ਮਿਲੇ, ਚੋਰ ਆਪਣੇ ਬਾਰੇ ਤੋਂ ਡਰਦਾ ਸੀ, ਪਰ ਭਾਈ ਜੀ ਮਿੰਨਤ ਮੁਥਾਜੀ ਨਾਲ ਘਰ ਮੋੜ ਲਿਆਏ ਤਾਂ ਅੱਗੇ ਇਸਤ੍ਰੀ ਨੂੰ ਮੋਏ ਪਿਆਂ ਡਿੱਠਾ, ਲਹੂ ਦੀ ਧਾਰ ਵਗਦੀ ਸੀ, ਸੋ ਓਸ ਤੇ ਚਾਦਰ ਪਾ ਦਿੱਤੀ ਤੇ ਉੱਸ ਭੇਖੀ ਨੂੰ ਆਪ ਪ੍ਰਸ਼ਾਦ ਬਣਾ ਕੇ ਛਕਾਯਾ, ਪਰ ਮਨ ਨੂੰ ਰਤੀ ਵੀ ਨ ਡੋਲਣ ਦਿੱਤਾ.

ਭਾਈ ਜੀ ਦਾ ਏਹ ਸਹਾਰਾ ਦੇਖਕੇ ਚੋਰ ਕੰਬ ਉੱਠਿਆ, ਤੇ ਹੱਥ ਜੋੜ ਕੇ ਆਪਣੇ ਪਾਪ ਦੀ ਮਾਫੀ ਮੰਗੀ.

ਪਿਆਰੇ ਪਾਠਕ ਜੀ ! ਇਸ ਤਰਾਂਦਾ ਸਹਾਰਾ ਹੁੰਦਾਹੈ ਜੋ ਦੂਜਿਆਂ ਦੇ ਕਠੋਰ ਮਨਾਂ ਨੂੰ ਆਪਣੇ ਵਿੱਚ ਲੈ ਕਰ ਲੈਂਦਾ ਹੈ.

"ਸਮਾਈ ਤੂੰ ਵੱਡੀ ਮਾਈ"
"ਤੇਰੀ ਅੰਮਾ ਧੰਨ ਕਮਾਈ !
"ਜੋ ਪਾਈ ਮੈਂ ਤੈਥੋਂ ਪਾਈ"
"ਦੱਸ ਸਮਾਈ ਤੂੰ ਕਿੱਥੋਂ ਆਈ ?

## (੪੭) ਖਾਉਂਦ

ਕਈ ਤੀਵੀਆਂ ਅਪਨੇ ਖਾਉਂਦ ਦਾ ਓਨਾ ਆਦਰ ਨਹੀਂ ਕਰਦੀਆਂ ਜਿੰਨਾ ਕੁ ਚਾਹੀਦਾ ਹੈ ਪਰ ਓਹ ਦੇ ਪਿੱਛੋਂ ਹੀ ਉਸ ਦੇ ਸੁੱਖਾਂ ਦਾ ਪਤਾ ਲੱਗਦਾ ਹੈ.

ਖ਼ਾਉਂਦ ਘਰ ਦੀ ਛਤਰ ਛਾਯਾ ਹੈ, ਯਾਂ ਨੀਂਹ ਦਾ ਵੱਡਾ ਪੱਥਰ ਯਾ ਘਰ ਦੀ ਜਾਨ ਹੈ, ਟੱਬਰ ਨੂੰ ਰੋਟੀ ਕਮਾ ਕੇ ਦੇਂਦਾ ਹੈ ਤੇ ਸਭ ਨੂੰ ਦੇ ਸੁਖ ਤੇ ਬਚਾਉ ਦਾ ਕਾਰਣ ਹੈ, ਆਪਣੇ ਨਾਲ ਦਿਆਂ ਦੇ ਪ੍ਰੇਮ ਤੇ ਸੁਖ ਦੀ ਲੜੀ ਦਾ ਮੁੱਢ ਤੇ ਅੰਤ ਹੈ, ਘਰ ਵਿੱਚ ਸ਼ਾਂਤ ਤੇ ਆਗਿਆ ਦੇਣ ਵਾਲਾ ਬਾਦਸ਼ਾਹ ਹੈ, ਭਾਵੇਂ ਏਹ ਸੱਭੋ ਕੁਝ ਹੈ, ਟੱਬਰ ਦਾ ਆਸਰਾ ਪਰਨਾ ਵੀ ਹੈ ਪਰ ਉਸਦੀ ਜ਼ਿੰਦਗਾਨੀ ਦਾ ਕੋਈ ਭਰੋਸਾ ਨਹੀਂ, ਜਦ ਓਹ ਮਰ ਜਾਵੇ ਤਾਂ ਕੇਹੜਾ ਓਹਦੀ ਥਾਂ ਟੱਬਰ ਦਾ ਸਹਾਰਾ ਹੋਵੇਗਾ ? ਓਸ ਦੀ ਮਾਂਦਗੀ ਵਿੱਚ ਚਿੰਤਾ ਦੇ ਬੱਦਲ ਕਿੱਦਾਂ ਉਮਡ ੨ ਕੇ ਘਰ ਤੇ ਆਉਂਦੇ ਰਹਿੰਦੇ ਹਨ, ਜਦ ਓਹ ਮਰ ਜਾਂਦਾਹੈ ਤਾਂ ਕੇਹਾ ਰੋਣਾ ਦੁੱਖ ਤੇ ਕਲੇਸ਼, ਵਿਪਤਾ ਪੈ ਜਾਂਦੀ ਹੈ, ਗਰੀਬੀ ਜੋ ਲਹੂ ਦੀ ਤਲਵਾਰ ਹੈ ਘਰ ਦੇ ਬੂਹੇ ਵਿੱਚ ਆ ਜਾਂਦੀਹੈ, ਭੁੱਖ ਇਕ ਕਾਲ ਦੇ ਮਾਰੇ ਹੋਏ ਸ਼ੇਰ ਵਾਂਗੂੰ ਆਕੇ ਦੁਖ ਦੇਣ ਲਗਦੀ ਹੈ, ਰੰਡੀ ਉਮਰ ਦੁੱਖਾਂ ਦੀ ਖਾਣ ਹੈ, ਰੰਡੀ ਉਮਰ ਕਿੰਨਾਂਦੁੱਖਾਂ ਤੇ ਵ੍ਰਿਪਤਾ, ਮੈਲ ਕੁਚੈਲ ਵਿੱਚ ਕੱਟਣੀਪੈਂਦੀ ਹੈ, ਤੇ ਯਤੀਮ ਬਾਲ ਭੁੱਖ ਦੇ ਤਰਸੇਵੇਂ ਤੇ ਦੁੱਖ ਹੱਥੋਂ ਵਿਲੂੰ ੨ ਕਰਦੇ ਮਰਦੇ ਹਨ, ਚਾਹੀਦਾ ਹੈ ਜੋ ਅਜੇਹੇ ਸੁਖ ਦੇ ਸੋਮੇਂ ਆਪਣੇ ਸਵਾਮੀ ਦੀ ਜ੍ਯਾਦਾ ਚੰਗੀ ਤਰਾਂ ਸੇਵਾ ਕਰੋ, ਮਤਾਂ ਤੁਸੀਂ ਘਰਾਂਦੇ ਦੁੱਖ ਤੇ ਚਿੰਤਾ ਨਾਲ ਉਸਦੇ ਜੀਉਣ ਦੀ ਡੋਰੀ ਵਿੱਚੋਂ ਹੱਥ ਬੈਠੋ ਤੇ ਬੇ ਓੜਕੇ ਦੁੱਖ ਸਹਾਰੋ*

---

*ਸਿਆਣੇ ਆਦਮੀ ਆਪਣੀ ਜ਼ਿੰਦਗੀ ਦਾ ਬੀਮਾ ਕਰਾ ਛੱਡਦੇ ਹਨ, ਤੁਸੀ ਵੀ ਏਹ ਬੀਮਾਂ ਕਰਾਨ ਦੇ ਗੁਣ ਵਿਚਾਰ ਕੇ ਆਪਣੀ ਜ਼ਿੰਦਗੀ ਜ਼ਰੂਰ ਬੀਮਾ ਕਰਾ ਛੱਡੋ, ਬੀਮੇ ਦੇ ਨਿਯਮ ਤੇ ਹੋਰ ਹਾਲ ਭਾਈ ਅਮਰ ਸਿੰਘ, ਮੈਨੇਜਰ, ਮੌਡਲ ਅਲੈਕਟ੍ਰਿਕ ਪ੍ਰੈਸ, ਮੈਕਲੋਡ ਰੋਡ ਪੋਸਟ ਬੌਕਸ ੪੩ ਲਾਹੌਰ ਤੋਂ —) ਦਾ ਟਿਕਟ ਭੇਜ ਕੇ ਪੁੱਛ ਲਵੋ.

## (੪੮) ਨਸ਼ੇ ਜ਼ਹਿਰ ਤੇ ਗੋਲੀ ਤੋਂ ਵੀ ਮਾੜੇ ਹਨ.

ਨਸ਼ਿਆਂ ਨੂੰ ਵਰਤਣ ਨਾਲ ਕਈ ਧਨੀ ਪੁਰਸ਼ ਗ੍ਰੀਬ ਹੋ ਗਏ, ਅਰ ਬਾਲਣ ਜੋਗਾ ਤੇਲ ਤੇ ਕੁਨਾਲੀ ਜੋਗਾ ਆਟਾ, ਲੂਣਲਈ ਪੈਸਾ, ਤੇ ਪਾਣੀ ਪੀਣ ਲਈ ਛੰਨਾ ਵੀ ਨਹੀਂ ਰੱਖਜਾ, ਨਸ਼ਿਆਂ ਤੋਂ ਬਚੇ ਹੋਏ ਮਨੁੱਖ ਆਨੰਦ ਨਾਲ ਵੱਸਦੇ ਹਨ, ਓਨ੍ਹਾਂ ਦਾ ਘਰ ਸ਼ਾਂਤ ਹੁੰਦਾ ਹੈ, ਤਨ ਤੇ ਕਪੜਾ ਤੇ ਸਰੀਰ ਵਿੱਚ ਬਲ ਰਹਿੰਦਾ ਹੈ, ਦਿਮਾਗ ਵਿੱਚ ਵਿਚਾਰ ਤੇ ਹੋਰ ਸਾਰੇ ਕੰਮ ਸੁਧਾਰ ਨਾਲ ਹੁੰਦੇ ਹਨ.

ਨਸ਼ਿਆਂ ਦਾ ਤਿਆਗਣਾ ਅਕਲ ਦੀ ਕੁੰਜੀ ਸਾਂਭਣੀ ਹੈ, ਜੋ ਧਰਮ ਦਾ ਬੁਰਜ ਬਣਾ ਦੇਂਦੀ ਹੈ, ਜੋ ਸੋਚ ਦੀ ਭੈਣ ਤੇ ਦਾਸੀ ਹੈ, ਅਤੇ ਜੀਵਨ ਮਿੱਠਾ ਗੁਜ਼ਾਰਦੀ ਤੇ ਸੰਸਾਰ ਦੇ ਆਨੰਦ ਦੇਂਦੀ ਹੈ, ਜੇ ਤੁਹਾਨੂੰ ਆਪਣੇ ਜੀ, ਜਾਨ ਤੇ ਮਾਲਦਾ ਕੁਝ ਵੀ ਕਦਰ ਹੈ ਤਾਂ ਨਸ਼ਿਆਂ ਨੂੰ ਆਪਣੇ ਅੰਗ ਨਾਲ ਨ ਲੱਗਣ ਦੇਵੋ, ਬੰਦੂਕ ਦੀ ਗੋਲੀ ਤੇ ਜ਼ਹਿਰੀ ਸੱਪ ਤਾਂ ਇਕੋ ਵਾਰੀ ਮਾਰ ਦੇਂਦੇ ਹਨ; ਪਰ ਨਸ਼ਿਆਂ ਨੂੰ ਵਰਤਣ ਵਾਲੇ ਚੁੜ ੨ ਕੇ ਮਰਦੇ ਹਨ ! ਸੰਬੰਧੀ ਵੀ ਓਨਾਂ ਤੋਂ ਦੁਖੀ ਰਹਿੰਦੇ ਹਨ ਤੇ ਸੰਸਾਰ ਵਿੱਚ ਵੀ ਓਹ ਅਪਵਿੱਤ੍ਰਤਾ ਦੀ ਬੋ ਖਿਲਾਰਦੇ ਹਨ.

## (੪੯) ਓਨੇ ਕਿਹਾ ਸੀ.

ਸੰਸਾਰ ਵਿੱਚ ਕਈ ਨੀਚ ਮਨੁੱਖ ਦੂਜਿਆਂ ਨੂੰ ਦੁਖੀ ਕਰਨ ਤੇ ਸੁਆਰਥ ਸਾਧਨ ਲਈ ਝੂਠੀਆਂ ਗੱਪਾਂ ਮਾਰਦੇ ਰਹਿੰਦੇ ਹਨ, "ਓਸਨੇ ਕਿਹਾ ਸੀ" ਕਦੀ ਠੀਕ ਨਹੀਂ ਹੁੰਦਾ, "ਓਸਨੇ ਕਿਹਾ ਸੀ" ਇਸ ਨੂੰ ਮਰੀ ਵੀ ਨਹੀਂ ਪੈਂਦੀ, ਜਦ ਕਦੀ ਕੋਈ ਬਜਾਰੀ ਗੱਪ ਉੱਡਦੀ ਹੈ ਤਾਂ ਉਸ ਦਾ ਮੁੱਢ "ਓਸ ਨੇ ਕਿਹਾ ਸੀ" ਹੀ ਹੁੰਦਾ ਹੈ, ਇਸ ਦੀ ਕੋਈ ਜ਼ਿੰਮੇਵਾਰੀ ਨਹੀਂ ਹੁੰਦੀ, ਕਿਉਂ ਜੋ ਇਸ ਦਾ ਘਰ ਘਾਟ ਕੋਈ ਨਹੀਂ ਹੁੰਦਾ, ਕਈ ਇਸਦਾ ਫਸਲ ਵੀ ਨਹੀਂ ਸੁੱਕਦਾ,

ਇਸ ਨੂੰ ਸੋਕਾ ਕੇਵਲ ਵਿਚਾਰ ਤੇ ਬੁਧਿ ਹੀ ਦੇਂਦੀ ਹੈ, ਸੋ 'ਕੋਈ ਨਹੀਂ' ਦਾ ਇਹ ਛੋਟਾ ਭਰਾ ਹੈ, ਪਰ ਘਾਟੇ ਬੜੇ ਦੇਂਦਾ ਤੇ ਦੁੱਖ ਬੀਜਦਾ ਹੈ, ਇਸ ਦਾ ਘਰ ਨੀਚ ਮਨੁੱਖਾਂ ਦੇ ਸਿਰ ਵਿੱਚ ਹੈ, ਜੋ ਚੰਗਾ ਕੰਮ ਕਰਨ ਵਾਲਿਆਂ ਨੂੰ ਵਿਘਨ ਪਾ ਕੇ ਹੇਠਾਂ ਡੇਗਦੇ ਹਨ, ਸਿਆਣੇ ਆਦਮੀ ਏਹੋ ਜੇਹੀ ਸੁਣੀ ਗੱਲ ਤੇ ਘੱਟ ਭਰੋਸਾ ਕਰਦੇ ਹਨ.

## (੫੦) ਸੱਚਾ ਭਲਮਣਸਊ ਤੇ ਕੁਝ ਸੁਵਾਲ.

ਤੇਰੇ ਪਿਤਾ ਪਿਤਾਮਾਂ ਬੜੇ ਬੜੇ ਪਤਿਵੰਤੇ ਸੇ ਇਹ ਮੰਨ ਲਿਆ ?
ਬਹੁ ਇਜ਼ਤਦਾਰ ਘਰਾਣਾ ਸੀ ਤੇ ਵੰਸ ਉਚੇਰੀ ਸੁਣ ਲੀਤਾ.
ਓਹ ਵਡਿਆਂ ਨਾਲ ਵਡਾਈ ਸੀ ਤੇ ਨਾਲ ਉਨ੍ਹਾਂ ਦੇ ਗਈ ਸਿਧਾ.
ਕਰ ਯਾਦ ਉਨ੍ਹਾਂ ਨੂੰ ਆਕੜ ਨਾ, ਏਹ ਕਦੇ ਨਹੀਂ ਹੈ ਮਿੱਤ੍ਰ ਭਲਾ.

**ਇਹ ਦੱਸ ਕ੍ਰਿ ਅਪਣੇ ਸੁਭ ਗੁਣ ਤੋਂ**
**ਤੁਧ ਮਾਨ ਵਡਾਈ ਪਾਯਾ ਹੈ ?**

ਇਹ ਮੰਨ ਲਿਆ ਕਿ ਪਾਸ ਤੇਰੇ, ਧਨ ਸੰਪਤਿ ਮਾਲ ਬਥੇਰਾ ਹੈ.
ਤੇ ਦੁਨੀਆਂ ਦੇ ਵਿੱਚ ਨਾਮ ਤਿਰਾ ਧਨ ਕਰਕੇ ਬਹੁਤ ਉਚੇਰਾ ਹੈ.
ਆਨੰਦ-ਖੁਸ਼ੀ ਤੇ ਐਸ਼ਾਂ ਵਿੱਚ ਸਭ ਸਮਾਂ ਗੁਜ਼ਰਦਾ ਤੇਰਾ ਹੈ.
ਧਨ ਮਾਲ ਨਾਲ ਨਹਿ ਮਤਲਬ ਕੁਝ ਪਰ ਇਕ ਪ੍ਰਸ਼ਨ ਏਹ ਮੇਰਾ ਹੈ.

**ਇਹ ਦੱਸ ਕਿ ਦਯਾ ਗਰੀਬਾਂ ਤੇ**
**ਕਰ ਕਿਤੋਂ ਉਦਾਰ ਕਹਾਯਾ ਹੈ ?**

ਮੈਂ ਮੰਨ ਲਿਆ ਤੁਧ ਰਹਿਣ ਲਈ ਬੜੇ ਸੁੰਦਰ ਮੰਦਰ ਪਾਏ ਨੇ.
ਜਨ ਕੰਧਾਂ ਚੂਨੇ ਗੱਚ ਸਭੋ ਸੰਗ ਮਰਮਰ ਫਰਸ਼ ਲੁਆਏ ਨੇ.
ਵਿੱਚ ਬੈਠਕ ਝਾੜ ਫਾਨੂਸ ਲਗੇ ਤੇ ਲੈਂਪ ਬੜੇ ਲਟਕਾਏ ਨੇ.

ਏਹ ਉੱਚੇ ਪੌਂਕਰ ਦੱਸ ਜ਼ਰਾ ਕਦੇ ਏਸ ਕੰਮ ਭੀ ਆਏ ਨੇ:—

**ਅਭਿਆਗਤ ਮਿਤ੍ਰ ਪਰਾਹੁਣੇ ਨੇ**
**ਕਦੇ ਬੈਠ ਕੇ ਭੋਜਨ ਪਾਯਾ ਹੈ?**

ਇਹ ਮੰਨ ਲਿਆ ਤੂੰ ਜੋਧਾ ਹੈਂ, ਕਰ ਕਸਰਤ ਬਦਨ ਕਠੋਰ ਕੀਆ.
ਤੇਰੀ ਧੌਣ ਬੜੀ ਬਲ ਵਾਲੀ ਹੈ, ਛਾਤੀ ਤੇ ਬਾਂਹ ਵਿੱਚ ਜ਼ੋਰ ਬੜਾ.
ਜੇ ਚਾਹੇਂ ਚੁੱਕ ਲਿਜਾਵੇਂ ਤੂੰ ਹੱਥਾਂ ਵਿੱਚ ਦੋ ਮਣ ਭਾਰ ਉਠਾ.
ਇਸ ਹਿੰਮਤਦਾਰ ਸਰੀਰ ਉੱਤੇ ਹੇ ਮਿਤ੍ਰ! ਨ ਕਰ ਹੰਕਾਰ ਵ੍ਰਿਥਾ.

**ਇਹ ਦੱਸ ਕਿ ਧੀਰਜ ਸਾਹਸ ਵੀ**
**ਇਸ ਹਿੰਮਤ ਨਾਲ ਦਿਖਾਯਾ ਹੈ?**

ਮੈਂ ਮੰਨ ਲਿਆ, ਤੇਰੀ ਜਿਹਬਾ—ਰਸ ਭਿੰਨੀ ਬਹੁ ਮਿਠਬੋਲੀ ਹੈ.
ਤੇਰੇ ਵਾਕਾਂ ਦੇ ਵਿੱਚ ਜਾਦੂ ਹੈ—ਤਕਰੀਰ ਤੇਰੀ ਅਨਮੋਲੀ ਹੈ.
ਸਭ ਵਾਹਵਾਹ ਵਾਹਵਾਹ ਕਰਨ ਲਗੇ, ਜਦ ਜੀਭ ਤੂੰ ਅਪਨੀ ਖੋਲੀ ਹੈ.
ਪਰ ਮਿੱਤ੍ਰ! ਬਿਨਾਂ ਇਕ ਸ਼ੁਭ ਗੁਣ ਦੇ ਏਹ ਬੋਲੀ ਹਾਲੀ ਪੋਲੀ ਹੈ.

**ਕਿਸੇ ਦੁਖੀਏ ਤੇ ਰੋਗੀ ਦੇ ਘਰ**
**ਕਦੇ ਜਾ ਕੇ ਦਰਦ ਵੰਡਾਯਾ ਹੈ?**

ਏਹ ਮੰਨਲਿਆ ਕੇ ਵਿੱਦਯਾ ਵਿੱਚ, ਤੂੰ ਬੜਾ ਚਤੁਰ ਬੁਧਿਮਾਨੀ ਹੈਂ.
ਤੂੰ ਬੀ. ਏ. ਐਮ. ਏ. ਜਿੱਤਲਿਆ, ਪੰਡਿਤ ਫ਼ਾਜ਼ਲ ਯਾ ਗ਼ਜ਼ਾਨੀ ਹੈ.
ਧਨ ਖਰਚ ਕੇ ਗਿਆ ਵਲਾਇਤ ਭੀ, ਘਰ ਲਾਇਬਰੇਰੀ ਠਾਨੀ ਹੈ.
ਪਰ ਪੜ੍ਹਕੇ ਕੀਤੇ ਅਮਲ ਬਿਨਾਂ, ਇਹ ਵਿੱਦਯਾ ਸਿਰਫ ਕਹਾਣੀ ਹੈ.

**ਇਹ ਦੱਸ ਕਿ ਤੂੰ ਆਚਾਰ ਅਤੇ**
**ਦਾਨਾਈ ਦਾ ਬਲ ਪਾਯਾ ਹੈ?**

ਤੂੰ ਰੂਪ ਰੰਗ ਵਿੱਚ ਆਦਮੀਆਂ ਤੋਂ ਸੋਹਣਾ ਹੈ ਇਹ ਮੰਨ ਲਿਆ.
ਵਿਚ ਸੱਚੇ ਦੇ ਸਭ ਅੰਗ ਢਲੇ ਨਖ ਸਿਖ ਤਕ ਬਲਕੇ ਸੁੰਦਰਤਾ.
ਸਭ ਕੰਮ ਤਿਰੇ ਹਨ ਚਲ ਰਹੇ, ਹੈ ਤੁਝ ਤੇ ਪ੍ਰਭੂਦੀਮਿਹਰ ਕ੍ਰਿਪਾ.
ਇਸ ਸਭਕੁਝਨੂੰ ਮੈਂ ਦੇਖ ਲਿਆ ਪਰਪ੍ਰਸ਼ਨਏਹੋਹੈ'ਹਰਿਧਨ' ਦਾ:-

ਇਹ ਦਸ ਤੂੰ ਨੇਕੀ ਦਾਨਾਈ,
ਤੇ ਪ੍ਰੀਤੀ ਦਾ ਗੁਣ ਪਾਯਾ ਹੈ ?

## (੫੧) ਆਪਣੀ ਖੋਜ.

ਮਨੁੱਖ ਨੂੰ ਚਾਹੀਦਾ ਹੈ ਜੋ ਸੌਂਣ ਤੋਂ ਪਹਿਲਾਂ ਆਪਣੇ ਦਿਨ ਦੇ ਸਾਰੇ ਕੰਮਾਂ ਨੂੰ ਤਿੰਨ ਵਾਰੀ ਸੋਚੇ ਤੇ ਦੇਖੇ ਕਿ ਮੈਂ ਸੱਚ ਨੂੰ ਕਿੱਥੇ ੨ ਛੱਡਯਾ ਹੈ, ਮੈਂ ਕੀ ੨ ਕਰਦਾ ਰਿਹਾ ਹਾਂ ? ਕੇਹੜੀ ਗੱਲ ਜੋ ਮੈਨੂੰ ਕਰਣੀ ਚਾਹੀਦੀ ਸੀ ਅਜੇ ਨਹੀਂ ਕੀਤੀ ! ਇਸਤ੍ਰਾਂ ਸੁਵੇਰ ਤੋਂ ਲੈਕੇ ਸਾਰੇ ਕੰਮਾਂ ਵੱਲ ਤਾੜ ਕਰੀ ਜਾਏ ਤੇ ਛੇਕੜ ਜੋ ਗੰਦੇ ਕੰਮ ਯਾਂ ਪਾਪ ਕੀਤੇ ਹੋਣ ਓਨਾਂ ਤੋਂ ਡਰੇ ਤੇ ਸੱਚੇ ਦਿਲ ਨਾਲ ਰੱਬ ਪਾਸ ਬੇਨਤੀ ਕਰੇ ਜੋ ਅੱਗੇ ਤੋਂ ਆਪਣੀ ਮੱਦਦ ਤੇ ਸਿਦਕ ਭਰੋਸਾ ਦੇਵੇ ਜੋ ਅਜੇਹੇ ਭੈੜੇ ਕੰਮਾਂ ਤੋਂ ਬਚੀਏ, ਕਦੀ ਵੀ ਬਿਨਾ ਪ੍ਰਾਰਥਨਾ ਦੇ ਨ ਸਵੇਂ, ਕਿਉਂ ਜੋ ਨੀਂਦਰ ਮੌਤ ਦੀ ਛੋਟੀ ਭੈਣ ਹੈ, ਜੋ ਪਾਲਕ ਸਾਡੀ ਰੱਖਯਾ ਅਜੇਹੇ ਵੇਲੇ ਕਰਦਾ ਹੈ ਸੋ ਓਸ ਰੱਬ ਦਾ ਸਦਾ ਡਰ ਰੱਖਣਾ ਲੋੜੀਏ.

—o—

## (੫੨) ਕੂੜਾ ਹੈ ਜਹਾਨ ਦਾ ਪਿਆਰ ਸੱਜਣਾ !

ਹੰਗੀ ਤਰਾਂ ਵੇਖ ਝਾਤ ਮਾਰ ਸੱਜਣਾ !
ਕੂੜਾ ਹੈ ਜਹਾਨ ਦਾ ਪਿਆਰ ਸੱਜਣਾ !

## ੧੦੦. ਸੱਭੋ ਕੁਝ ਵੇਖੇ ਕਰਤਾਰ ਸੱਜਣਾ !

ਸਾਕ ਸੈਣ ਟੱਬਰ ਕਬੀਲਾ ਜੱਗ ਦਾ,
ਮੋਹ ਵਿੱਚ ਜੀਉ ਨੂੰ ਪਿਆਰਾ ਲੱਗਦਾ.
ਏਹਨਾਂ ਦੇ ਪਿਆਰ ਵਿੱਚ ਪਾਪ ਕਰਦਾ,
ਝੂਠ ਸੱਚ ਬੋਲ ਕੇ ਲਿਆਇ ਧਰਦਾ.
ਭਾਰੀ ਹੁੰਦੀ ਜਾਏ ਨਿੱਤ ਪੰਡ ਪਾਪ ਦੀ,
ਮੋਹ ਵਿੱਚ ਬੱਧੇ ਚਿੱਤ ਨੂੰ ਨਾਂ ਜਾਪਦੀ.
    ਰੱਬ ਦਿੱਤਾ ਬੰਦਿਆ ਵਿਸਾਰ ਸੱਜਣਾ,
    ਕੂੜਾ ਹੈ ਜਹਾਨ ਦਾ ਪਿਆਰ ਸੱਜਣਾ !
ਠੱਗੀਆਂ ਤੇ ਪਾਪ ਲੁਕ ਕੇ ਕਮਾਵਣੇ,
ਬਾਹਰ ਆਕੇ ਝੂਠ ਮੂਠ ਪੋਚੇ ਪਾਵਣੇ।
ਲੰਮੇ ਲੰਮੇ ਟਿੱਕੇ ਲਾ ਕੇ ਮਾਲਾ ਜੱਪਣੀ,
ਅੱਖੀਆਂ ਤੋਂ ਓਹਲੇ ਹੋਕੇ ਗੰਢ ਕੱਪਣੀ।
ਬਗਲੇ ਦੇ ਵਾਂਗ ਲਾਵਣਾ ਧਿਆਨ ਨੂੰ,
ਅੱਖੀਂ ਘੱਟਾ ਘੱਤ ਲੁੱਟਣਾ ਜਹਾਨ ਨੂੰ।
    ਸੱਭੋ ਕੁਝ ਵੇਖੇ ਕਰਤਾਰ ਸੱਜਣਾ !
    ਕੂੜਾ ਹੈ ਜਹਾਨ ਦਾ ਪਿਆਰ ਸੱਜਣਾ !੨.
ਜੱਗ ਤੋਂ ਲੁਕਾਵੇਂ ਜੇਹੜੇ ਪਾਪ ਕਰਕੇ,
ਲੁਕ ਛਿਪ ਲੁੱਟੇਂ ਸਰਕਾਰੋਂ ਡਰ ਕੇ।
ਤੇਰੀਆਂ ਏ ਝੂਠੀਆਂ ਜਹਾਨਚਾਰੀਆਂ,
ਸੱਚੀ ਸਰਕਾਰ ਨੂੰ ਮਲੂੰਮ ਸਾਰੀਆਂ।
ਬੈਠ ਕੇ ਹਨੇਰੇ ਜੋ ਹਨੇਰ ਮਾਰਦਾ,
ਚਿੱਤ ਵਿੱਚ ਪਾਪ ਦੀ ਦਲੀਲ ਧਾਰਦਾ।
    ਓਸੇ ਵੇਲੇ ਲਿਖੀ ਜਾਏ ਕਾਰ ਸੱਜਣਾ !
    ਕੂੜਾ ਹੈ ਜਹਾਨ ਦਾ ਪਿਆਰ ਸੱਜਣਾ ! ੩.

ਬੰਨ੍ਹਕੇ ਜਮਾਂ ਨੇ ਜਦੋਂ ਅੱਗੇ ਲਾ ਲਿਆ,
ਪਾਪਾਂ ਵਾਲਾ ਭਾਰ ਸੀਸ ਤੇ ਚੁਕਾ ਲਿਆ!
ਅੱਗੇ ਜਾ ਕੇ ਓਥੇ ਤਦੋਂ ਲੇਖੇ ਹੋਣ ਗੇ,
ਮਾਰ ਮਾਰ ਡੰਡੇ ਤੇਰਾ ਸੀਰ ਚੋਣ ਗੇ।
ਤੱਕੜੀ ਅਦਾਲਤ ਦੀ ਜਦੋਂ ਤੁਲੇ ਗੀ,
ਸਾਰੀ ਸੱਚ ਝੂਠ ਦੀ ਕਲਈ ਖੁਲ੍ਹੇਗੀ।
ਪਾਪ ਪੁੰਨ ਲੈਣ ਗੇ ਨਿਤਾਰ ਸੱਜਣਾ!
ਕੂੜਾ ਹੈ ਜਹਾਨ ਦਾ ਪਿਆਰ ਸੱਜਣਾ! ੪.

ਜੱਗ ਨੂੰ ਤਿਆਗ ਜਿੱਥੇ ਖਾਲੀ ਜਾਵਣਾ,
ਓਥੇ ਤਾਂ ਸਚਾਈ ਨੇ ਹੈ ਕੰਮ ਆਵਣਾ।
ਚਿੱਤਰ ਗੁਪਤ ਪੱਤਰੀ ਨੂੰ ਖੋਹਲਣਾ,
ਇਕ ਇਕ ਕੰਮ ਤੇਰੇ ਮੂਹਰੇ ਫੋਲਣਾ।
ਝੂਠ ਤੇ ਦਿਖਾਵੇ ਨਾਂ ਨਜੀਕ ਛੋਹਣ ਗੇ,
ਓਸ ਵੇਲੇ ਸੱਚ ਤੈਂ ਨਿਬੇੜੇ ਹੋਣ ਗੇ।
ਧਰਮ ਲੰਘਾਊ ਤਦੋਂ ਪਾਰ ਸੱਜਣਾ!
ਕੂੜਾ ਹੈ ਜਹਾਨ ਦਾ ਪਿਆਰ ਸੱਜਣਾ! ੫.

ਸਾਕ ਅੰਗ ਪੁਤ ਧੀਆਂ ਨਾਰ ਘਰ ਦੀ
ਕੋਈ ਚੀਜ ਜਿੰਦ ਦੀ ਨ ਹਾਮੀ ਭਰਦੀ।
ਹੱਤਿਆ ਕਮਾਵੇਂ ਏਥੇ ਜਿਨ੍ਹਾਂ ਵਾਸਤੇ!
ਓਥੇ ਓਹਨਾਂ ਲੰਘਣਾਂ ਨਾ ਤੇਰੇ ਪਾਸ ਤੇ!
ਜਿੰਦੜੀ ਇਕੱਲੀ ਸਿਰ ਭਾਰ ਚੁੱਕਣਾ,
ਹੋਰ ਸਾਕ ਸੈਣ ਨੇ ਨਾਂ ਨੇੜੇ ਢੁੱਕਣਾ।
ਆਂਪਣੀ ਕਮਾਈ ਬਣੂ ਯਾਰ ਸੱਜਣਾ!
ਕੂੜਾ ਹੈ ਜਹਾਨ ਦਾ ਪਿਆਰ ਸੱਜਣਾ, ੬.

 ਰੱਬ ਦੇ ਦੁਆਰੇ ਸੱਚ ਮੁੱਲ ਪਾਵੇਗਾ ।

ਕੀਤੀ ਹੈ ਕਮਾਈ ਜਿਨ੍ਹਾਂ ਏਥੇ ਆਣ ਕੇ,
ਸੱਚ ਬੱਧਾ ਪੱਲੇ ਰੱਬ ਨੂੰ ਪਛਾਣ ਕੇ ।
ਓਹੋ ਮੁਖ ਉੱਜਲੇ ਹਜੂਰ ਜਾਣ ਗੇ ।
ਸੱਚੀ ਦਰਗਾਹੇ ਸਤਕਾਰ ਪਾਣ ਗੇ,
ਰੱਬ ਦੇ ਦੁਆਰੇ ਸੱਚ ਮੁੱਲ ਪਾਵੇ ਗਾ ।
ਝੂਠ ਤੇ ਕੁਸੱਤ ਨਹੀਂ ਕੰਮ ਆਵੇ ਗਾ !
ਸਾਰਾ ਜਗ ਆਖਦਾ ਪੁਕਾਰ ਸੱਜਣਾ !
ਕੂੜਾ ਹੈ ਜਹਾਨ ਦਾ ਪਿਆਰ ਸੱਜਣਾ ! ੭.

ਜਿਨ੍ਹਾਂ ਨੂੰ ਤੂੰ ਜਾਣੀ ਬੈਠਾ ਮੀਤ ਭੋਲਿਆ,
ਓਹਨਾਂ ਦੀ ਪਰੀਤ ਹੈ ਪਲੀਤ ਭੋਲਿਆ ।
ਭਾਈ ਭੈਣ, ਮਾਈ ਬਾਪ, ਨਾਰ, ਕਾਮਨੀ,
ਕਿਸੇ ਨੇ ਨਾਂ ਅੱਗੇ ਜਾਕੇ ਦੇਣੀ ਜਾਮਨੀ ।
ਆਪਣੀ ਬਿਜਾਈ ਦਾ ਕਿਆਰਾ ਮਿਲੂਗਾ,
ਹਥਾਂ ਦੀ ਕਮਾਈ ਦਾ ਸਹਾਰਾ ਮਿਲੂਗਾ ।
ਧੀਆਂ ਪੁੱਤ ਬਾਗ ਪਰਵਾਰ ਸੱਜਣਾ !
ਕੂੜਾ ਹੈ ਜਹਾਨ ਦਾ ਪਿਆਰ ਸੱਜਣਾ ! ੮.

'ਚਲਣੀ ਸਰਾਇ ਜਗ' ਲੋਕ ਬੋਲਦੇ,
ਜਾਂਦੇ ਰੋਜ ਵੇਖੀਏ ਗੁਆਂਢੀ ਕੋਲ ਦੇ ।
ਰੰਗ ਹੈ ਕਸੁੰਭੇ ਦਾ ਪਿਆਰ ਜੱਗ ਦਾ,
ਕਾਹਦਾ ਇਤਬਾਰ ਏਸ ਵਡੇ ਠੱਗ ਦਾ !
ਮਾਯਾ ਦੇ ਭੁਲੇਵੇਂ ਰੱਬ ਨਾਂ ਵਿਸਾਰੀਏ,
ਪੈਰਾਂ ਉੱਤੇ ਕਾਸ ਨੂੰ ਕੁਹਾੜਾ ਮਾਰੀਏ ?
ਮੌਤ ਖੜੀ ਸੀਸ ਤੇ ਤਿਆਰ ਸੱਜਣਾ !
ਕੂੜਾ ਹੈ ਜਹਾਨ ਦਾ ਪਿਆਰ ਸੱਜਣਾ ! ੯.

ਮਾਨੁਖ ਜਨਮ ਏ 'ਅਮੁਲਾ ਲਾਲ' ਹੈ,
ਹੱਥ ਆਯਾ ਸੱਜਣਾ ਏ ਭਾਗਾਂ ਨਾਲ ਹੈ।
ਬਾਰ ਬਾਰ ਏਸ ਨੇ ਨਾਂ ਹੱਥ ਆਵਣਾ,
ਖੋਇ ਕੇ ਅਕਾਰਥ ਨਾਂ ਪਛੋਤਾਵਣਾ।
ਉੱਠ ਕੇ ਸੰਭਾਲ ਸੱਜਣਾ ਸਚਾਈ ਨੂੰ,
ਚਿੱਤ ਤੋਂ ਤਿਆਗ ਝੂਠ ਦੀ ਕਮਾਈ ਨੂੰ।
        ਸਚ ਨਾਲ ਗੰਢ ਲੈ ਪਿਆਰ ਸੱਜਣਾ!
        ਕੂੜਾ ਹੈ ਜਹਾਨ ਦਾ ਪਿਆਰ ਸੱਜਣਾ! ੧੦.
ਸੁੱਤੇ ਹੋਏ ਪਾਂਧੀਆ! ਘੁਰਾੜੇ ਮਾਰ ਨਾਂ,
ਜਨਮ ਵਪਾਰੀਆ! ਜੂਏ ਚਿ ਹਾਰ ਨਾਂ।
ਜਾਗ ਕੇ ਸੰਭਾਲ ਗੰਢ ਗੁਥਲੀ ਜ਼ਰਾ,
ਹੀਰੇ ਦਾ ਜਨਮ ਤੇਰਾ ਲੁਟੀ ਜਾ ਰਿਹਾ।
ਗਾਫਲਾ ਤੂੰ ਮਾਲ ਨੂੰ ਸੰਭਾਲ ਉੱਠ ਕੇ,
ਪੰਜ ਚੋਰ ਲਈ ਜਾਂਦੇ ਪੂੰਜੀ ਮੁੱਠ ਕੇ।
        ਰੋਵੇਂ ਗਾ ਤੂੰ ਪਿਛੋਂ ਢਾਹੀਂ ਮਾਰ ਸੱਜਣਾ!
        ਕੂੜਾ ਹੈ ਜਹਾਨ ਦਾ ਪਿਆਰ ਸੱਜਣਾ! ੧੧.
ਝੂਠੇ ਪਰਵਾਰ ਦਾ ਪਿਆਰ ਛੱਡ ਦੇ,
ਸੱਚੇ ਮਹਾਰਾਜ ਵਿੱਚ ਚਿੱਤ ਗਡ ਦੇ।
ਵਾਗ ਮੋੜ ਏਸ ਚਿੱਤ ਬੇਈਮਾਨ ਦੀ,
ਮਮਤਾ ਤਿਆਗ ਦੇ ਕੂੜੇ ਜਹਾਨ ਦੀ।
ਸੱਚ ਦੀ ਕਮਾਈ ਤੇਰੇ ਕੰਮ ਆਊ ਗੀ!
ਰੱਬ ਦੀ ਪਰੀਤ ਅੱਗੇ ਠੰਢ ਪਾਊ ਗੀ।
        ਚੰਗੀ ਤਰਾਂ ਵੇਖ ਲੈ ਵਿਚਾਰ ਸੱਜਣਾ!
        ਕੂੜਾ ਹੈ ਜਹਾਨ ਦਾ ਪਿਆਰ ਸੱਜਣਾ! ੧੨.

ਧੀਆਂ ਪੁਤ ਸਾਕ ਅੰਗ ਛੁੱਟ ਜਾਣ ਗੇ,
ਕੂੜ ਦੇ ਖਜਾਨੇ ਭੀ ਨਖੁੱਟ ਜਾਣ ਗੇ।
ਝੂਠ ਦੀ ਬਣਾਈ ਰਾਸ ਮੁੱਕ ਜਾਊ ਗੀ,
ਸੰਗੀਆਂ ਦੀ ਸਾਰੀ ਆਸ ਚੁੱਕ ਜਾਊ ਗੀ।
'ਨੇਕੀ' ਤੇ 'ਸਚਾਈ' ਪੈਹਰਾ ਨਾਲ ਦੇਊਗੀ।
'ਝੂਠ ਦੀ ਕਮਾਈ ਪੁੰਨ ਗਾਲ ਦੇਊਗੀ'।
ਹੋਈ ਜਦੋਂ ਜਿੰਦੜੀ ਤਿਆਰ ਸੱਜਣਾ!
ਕੂੜਾ ਹੈ ਜਹਾਨ ਦਾ ਪਿਆਰ ਸੱਜਣਾ! ੧੩.

[ਸੁਲੱਖੀ ਨੂੰਹ* ਵਿੱਚੋਂ ਕਿਸੇ ਨੂੰ ਉਤਾਰਾ ਕਰਨ ਦੇ ਹੱਕ ਨਹੀਂ]

—o—

## (੫੩) ਸਮੇਂ ਦੀ ਕਦਰ.

ਸਮੇ ਤੇ ਕੰਮ ਕਰਨ ਵਾਲਾ ਆਦਮੀ ਵੱਡੀ ਛੇਤੀ ਵਧ ਜਾਂਦਾ ਹੈ, ਜੋ ਮਨੁੱਖ ਵੇਲੇ ਸਿਰ ਕੰਮ ਨਹੀਂ ਕਰਦਾ ਸੋ ਵੱਡਾ ਦੁਖੀ ਤੇ ਦਰਿਦ੍ਰੀ ਰਹਿੰਦਾ ਹੈ.

ਇਕ ਵਾਰੀ ਵਲੈਤ ਦੇ ਪ੍ਰਸਿੱਧ ਜਰਨੈਲ ਵਾਸ਼ਿੰਗਟਨ ਦਾ ਸਕੱਤ੍ਰ ਪਛੜ ਕੇ ਆਯਾ, ਜਦ ਜਰਨੈਲ ਨੇ ਢਿੱਲ ਦਾ ਸਬਬ ਪੁੱਛ੍ਯਾ ਤਾਂ ਇਸ ਜੁਵਾਨ ਅਫਸਰ ਨੇ ਉੱਤਰ ਦਿੱਤਾ ਕਿ ਮੇਰੀ ਘੜੀ ਗਲਤ ਹੈ. ਸਮੇ ਦੇ ਸੁਚੇਤ ਬਹਾਦਰ ਜਰਨੈਲ ਨੇ ਕਿਹਾ ਕਿ ਯਾ ਤਾਂ ਤੂੰ ਆਪਣੀ ਘੜੀ ਹੁਣੇ ਬਦਲ ਦੇਹ ਯਾ ਮੈਂ ਸਕੱਤ੍ਰ ਬਦਲਦਾ ਹਾਂ.

---

*ਸੁਲੱਖੀ ਨੂੰਹ—ਏਹ ਬੜੀ ਸੁਆਦਲੀ ਤੇ ਸਿੱਖ੍ਯਾ ਪੂਰਤਿ ਪੋਥੀ ਹਰੇਕ ਦੇ ਪੜ੍ਹਨ ਜੋਗ ਹੈ ਮੁਲ ਸਿਰਫ ।।।) ਮਿਲਨ ਦਾ ਪਤਾਃ— ਭਾਈ ਅਮਰ ਸਿੰਘ, ਮੌਡਲ ਮੌਡਲ ਪ੍ਰੈਸ, ਮੈਕਲਓਡ ਰੋਡ, ਲਾਹੌਰ।

## [੫੪] ਪ੍ਰਿਥਵੀ ਕੀ ਹੈ.

ਧਨੀ–ਨੌਕਰਾਂ ਦੇ ਕੰਮ ਲਈ.
ਬੁੱਢਾ–ਜੁਵਾਨੀ ਭੋਗਣ ਲਈ.
ਕੰਜੂਸ–ਸੋਨਾ ਦੱਬਣ ਲਈ.
ਮੁੰਡਾ–ਖੇਡਣ ਲਈ.
ਕੁੜੀ–ਖੁਸ਼ੀ ਕਰਨ ਲਈ.
ੰਡੀ–ਰੋਣ ਲਈ.
ਸੁਸਤ–ਸੌਣ ਲਈ.
ਸਿਪਾਹੀ–ਲੜਾਈ ਲਈ.
ਐਨਜੀਨੀਅਰ–ਕਲਾ ਕੌਸ਼ਲ ਦੱਸਣ ਲਈ.
ਕਬਰਾਂ ਪੁੱਟਣ ਵਾਲਾ–ਮੁਰਦੇ ਦੱਬਣ ਲਈ.
ਰੋਗੀ–ਕੁਝ ਵੀ ਨਹੀਂ.
ਵਜ਼ੀਰ–ਸੋਭਾ ਖੱਟਣ ਲਈ.
ਬਿਉਪਾਰੀ–ਰੁਪਯਾ ਕਮਾਣ ਲਈ.
ਮੁਸੱਨਫ–ਮੇਰੇ ਨਾਮ ਲਿਖਣ ਲਈ.
ਰਾਜਾ–ਮੇਰੇ ਦਾਨ ਤੇ ਨਿਆਇ ਕਰਨ ਲਈ.
ਸਿੱਖ–ਜੰਮਣ ਮਰਨ ਦੀ ਬਾਜੀ ਜਿੱਤਣ ਲਈ.

## [੫੫] ਅੱਜ ਸਾਡਾ ਅੰਦਰ ਕੀ ਸੋਚੇ ?

ਇਕ ਸਾਲ ਬਤੀਤ ਹੈ ਹੋਰ ਭਿਆ,
ਫਿਰ ਆਇ ਗਈ ਗੁਰ ਪੁੰਨਮ ਪਿਆਰੇ !
ਕੰਘੀ ਮਾਰ ਦਿਲ ਆਪਣਾ ਵੇਖੀਏ,
ਬਰਸ ਦਿਨਾਂ ਹਨ ਕੀਤੇ ਕੀ ਕਾਰੇ ?

### ੧੦੬. *ਅੱਜ ਸਾਡਾ ਅੰਦਰ ਕੀ ਸੋਚੇ ?*

ਕਿੰਨੀਕੁ ਦੁਖੀਆਂ ਦੀ ਸੇਵ ਕਮਾਈ,
ਕਿੰਨੇ ਉਗਾਏ ਪਰੇਮ ਦੇ ਕਿਆਰੇ ?
ਰੱਬ ਦੇ ਨੇੜੇ ਹਾਂ ਕਿੰਨੇਕੁ ਆਏ ?
ਮਾਯਾ ਦੀ ਖਿੱਚੋਂ ਹਾਂ ਕਿੰਨੇਕੁ ਨਯਾਰੇ? (੧)

ਓਥੇ ਹੀ ਹਾਂ ਜਿੱਥੇ ਪਹੂੰ ਨੂੰ ਸੀਗੇ,
ਕਿ ਅੱਗੇ ਨੂੰ ਹੈ ਕੁਝ ਪੈਰ ਉਠਾਯਾ ?
ਵਾਧੇ ਦਾ ਸਾਲ ਏ ਸਾਲ ਸੁਭਾਗਾ,
ਕਿ ਘਾਟਾ ਹੀ ਘਾਟਾ ਚੁਫੇਰਿਓਂ ਪਾਯਾ ?
ਮਾਯਾ ਨੇ ਹੇਠਾਂ ਹੀ ਹੇਠਾਂ ਬਹਾਯਾ,
ਕਿ ਹਿੰਮਤ ਨੇ ਉੱਪਰ ਤੋਂ ਉੱਪਰ ਉਠਾਯਾ?
ਪਸ਼ੂਆਂ ਜਿਵੇਂ ਖੇੜ ਖਾਧੇ ਤੇ ਸੁੱਤੇ,
ਕਿ ਹੈ ਦੇਵਤਾ ਮਨੁੱਖੋਂ ਬਨਾਯਾ. ? (੨)

ਹਿੰਮਤ ਜੇ ਕਰਦੀ ਰਹੀ ਹੈ ਅਗੇਰੇ,
ਵਧਾਈ ਵਧਾਈ ਹੈ ਤਾਂ ਅੱਜ ਵਧਾਈ !
ਉਲਟੀ ਜੇ ਹੁੰਦੀ ਰਹੀ ਹੈ ਕਮਾਈ,
ਤਾਂ ਵੈਰਾਗ ਕਰ ਅਜ ਕਰ ਲੌ ਸਫਾਈ.
ਅੱਗੇ ਲਈ ਨੇਮ ਧਾਰੋ ਕਿ ਕਰੀਏ,
ਕਾਰਜ ਜਿਨ੍ਹਾਂ ਤੋਂ ਹੋ ਪ੍ਰਭੂ ਦੀ ਵਡਾਈ.
ਮਾਣੋਂ ਖ਼ੁਸ਼ੀ ਨੂੰ ਪ੍ਰਭੂ ਖੌਫ਼ ਅੰਦਰ,
ਸਨਮੁਖ ਰਹਿਣ ਵਿੱਚ ਹੈ ਸੱਚੀ ਵਧਾਈ. (੩)

# (੫੬) ਬਲਦ ਦੀ ਕਹਾਣੀ

## [ਉਸਦੀ ਅਪਨੀ ਜ਼ਬਾਨੀ]

(ਨਿਸ਼ਾਨੀ ਛੰਦ ੧੩+੧੦ = ੨੩ ਮਾਤ੍ਰਾ)

ਪਾ ਕੇ ਜਾਮਾਂ ਬਲਦ ਦਾ ਦੁਖ ਘਣੇ ਉਠਾਏ,
ਹੌਕੇ ਭਰਦਿਆਂ ਲੰਘਦੀ ਕੁਝ ਪੇਸ਼ ਨ ਜਾਏ.
ਕੋਇ ਨ ਵਾਹਰੂ ਦਿੱਸਦਾ ਸੁਣ ਦੁਖ ਹਟਾਏ,
ਅਸੀ ਬਿਦੋਸੇ, ਡਾਢਿਆਂ ਦੇ ਕਾਬੂ ਆਏ. ੧.
ਜੰਮੇ ਮਾਂਵਾਂ ਲਾਡਲੇ, ਨਾ ਦੁੱਧ ਪਿਆਯਾ,
ਫੜ ਕ੍ਰਿਸਾਣਾਂ ਤਦੋਂ ਹੀ ਗਲ ਰੱਸਾ ਪਾਯਾ.
ਦੁੱਧੋਂ ਵਾਂਜ ਮਸੂਮ ਨੂੰ ਸਭ ਆਪ ਚੁਆਯਾ,
ਚੌਥਾ ਹਿੱਸਾ ਇਕ ਥਨ ਹਿੱਸੇ ਵਿਚ ਆਯਾ. ੨.
ਰੁਲਖੁਲ ਭਲਾ ਜਿ ਪਲ ਪਏ, ਕੁਝ ਆਸੰਙ ਆਈ,
ਸਿੰਙ ਨ ਪਾਏ ਉੱਗਣੇ, ਘਟ ਦੁੱਖਾਂ ਛਾਈ.
ਨਿੱਜ ਜੁਆਨੀ ਆਉਂਦੀ ਨਾ ਨ ਜਣਦੀ ਮਾਈ,
ਖੀਰੇ ਦੰਦੀ ਜੱਟ ਨੇ ਪੰਜਾਲੀ ਪਾਈ. ੩.
ਵੇਖੀ ਰੱਜ ਬਹਾਰ ਨਾ ਸਿਰ ਕਜ਼ੀਏ ਆਏ,
ਉਮਰਾ ਸੀ ਕੁਝ ਮੌਜ ਦੀ ਉਨ ਬੰਨ੍ਹ ਚਲਾਏ.
ਪੱਥਰ ਵਾਂਙ ਜਮੀਨ ਨੂੰ ਹਲ ਡਾਹ ਪੁਟਾਏ,
ਉਤੋਂ ਜੰਘੀ ਨੱਪ ਕੇ ਵਿੱਚ ਜਿਮੀਂ ਧਸਾਏ. ੪.
ਦੋ ਦੋ ਪਹਿਰ ਦਬੱਲਦੇ ਇਕ ਸਾਹੇ ਜੋ ਕੇ,
ਖਾਧਾ ਪੀਤਾ ਨਿੱਕਲੇ ਪਰਸੀਨਾ ਹੋ [illegible].
ਗੱਡੀ ਹੇਠ ਜਿ ਆ ਗਏ ਮਰ ਜਾਈਏ ਢੋ ਕੇ,
ਆਵੇ ਯਾਦ ਜਿ ਅੰਬੜੀ ਗੱਲ ਲਗੀਏ ਰੋ ਕੇ. ੫.

ਫੇਰ ਨ ਰੱਖੇ ਜੀਉ ਤੇ ਸਭ ਦੁੱਖ ਭੁਲਾਏ,
ਡਾਢਾ ਧੀਰਜ ਰਖ ਕੇ ਸਭ ਕੰਮ ਚਲਾਏ.
ਇਹ ਸਾਡਾ ਬਲਕਾਰ ਵੀ ਨਾ ਵੇਖ ਸੁਖਾਏ,
ਖੱਸੀ ਕੀਤਾ ਨਰੜ ਕੇ ਪਾ ਨੱਥ ਨਥਾਏ. ੬.
ਕੋਮਲ ਅੰਗ ਸਰੀਰ ਦੇ ਥੱਕ ਚੂਰਾ ਹੋਏ,
ਸੋਟੇ ਕੰਨ੍ਹੇ, ਜੂਲਿਆਂ ਕਰ ਨਾਸ ਸੁਜੋਏ.
ਪਹਿਲਾਂ ਹੋਏ ਲਾਲ ਫਿਰ ਚੜਵੇ ਉਤਰੋਏ,
ਕਾਵਾਂ ਠੂੰਗੇ ਮਾਰ ਕੇ ਪਾ ਦਿੱਤੇ ਟੋਏ. ੭.
ਵੇਲਾ ਖਾਉਣ ਪੀਣ ਦਾ ਨਾਂ ਠੁੱਕ ਸਿਰ ਕੋਈ,
ਨ ਕੋ ਸਮਾ ਅਰਾਮ ਦਾ ਦਿਨ ਰਾਤ ਇਕੋਈ.
ਬੈਠੇ ਸੁੱਤੇ ਵਗਦਿਆਂ ਏ ਅਟਕਲ ਹੋਈ,
ਕਰੀਏ ਪਏ ਉਗਾਲੜੀ ਧਰਵਾਸਾ ਸੋਈ. ੮.
ਜੇਠ ਦੁਪਹਿਰੇ ਕੜਕਦੀ ਦਿਨ ਸਿਖਰੇ ਆਯਾ,
ਪੰਛੀ ਫੜਕ ਨ ਸਕੇ ਜਦ, ਫਲ੍ਹਿਆਂ ਤੇ ਲਾਯਾ!
ਰਾਤ ਸਿਆਲੀ ਕੱਕਰੀ ਫੜ ਜੂਲਾ ਪਾਯਾ,
ਸੀਤੇ ਆਏ ਵਗਦਿਆਂ ਪਰ ਸਿਰ ਨ ਹਿਲਾਯਾ. ੯.
ਲਹੂ ਸੁਕੇ ਜਿਸ ਵੇਖ ਕੇ ਓ ਚਾਰਾ ਸੁੱਕਾ,
ਖੱਲੜ ਭਰਿਆ ਖਾਇ ਕੇ ਭੋ ਸੁਕ ਭਰੁੱਕਾ.
ਡੈਂਡਲ ਖਾ ਢਿੱਢ ਭਰ ਲਿਆ ਪੱਠਾ ਜਦ ਮੁੱਕਾ,
ਜ਼ਹਿਰ ਮਾਰ ਕਰ ਖਾਂਵਦੇ ਸਭ ਤੀਲਾ ਤੁੱਕਾ. ੧੦.
ਅਪਨੀ ਮਿੱਝ ਪੰਘਾਰ ਕੇ ਜੋ ਤੇਲ ਬਨਾਯਾ;
ਉਸਦਾ ਫੋਕ ਜੋ ਖਲ ਰਹੇ ਸੋ ਹਿੱਸੇ ਆਯਾ.
ਓਹ ਭੀ ਭਾਗਾਂ ਨਾਲ ਹੀ ਵਿੱਚ ਤੂੜੀ ਪਾਯਾ,
ਛੇਈਂ ਛਿਮਾਹੀਂ ਮੇਲ ਕੇ ਇਕ ਸੇਰ ਖੁਲਾਯਾ. ੧੧.

ਗਿਣ ਗਿਣ ਦੱਸ ਨ ਸੱਕਦਾ ਜੋ ਕਜ਼ੀਏ ਪੈਂਦੇ,
ਉੱਚੀ ਨੀਵੀਂ ਜ਼ਿਮੀ ਵਿੱਚ ਨਿਤ ਡਿੱਗਦੇ ਢੈਂਦੇ.
ਵਗਦੇ ਦਿਨ ਤੇ ਰਾਤ ਹੀ ਬਹਿ ਸਾਹ ਨ ਲੈਂਦੇ,
ਗਰਮੀ ਸੀਤ ਨਾ ਵੇਖੀਏ, ਮੀਂਹ, ਝੱਖੜ ਵਹਿੰਦੇ. ੧੨.
ਵਿੱਡੋਂ ਭੁੱਖੇ ਸਕਤ ਬਿਨ ਫਿਰ ਨਾਂਹ ਨ ਹੋਵੇ,
ਖੂਹ, ਖਰਾਸੇ, ਹੱਲ, ਜਾਂ ਸੋਹਾਗੇ ਜੋਵੇ.
ਭਾਵੇਂ ਗੱਡੀ ਲੱਦ ਕੇ ਓ ਕੂੜਾ ਢੋਵੇ,
ਘਾਲਾਂ ਘਾਲ ਸਰੀਰ ਇਹ ਫਿਰ ਪੁੱਗ ਖਲੋਵੇ. ੧੩.
ਆਸੰਢ ਜਾਇ ਜਵਾਬ ਦੇ ਹਡ ਹੁੰਦੇ ਬੁੱਢੇ,
ਉਮਰਾ ਲੰਘੇ ਵਖਤ ਵਿੱਚ ਹੁਣ ਖਾਂਦੇ ਠੁੱਢੇ.
ਖਾਲੀ ਹੋਈਆਂ ਵੱਖੀਆਂ ਵਿਚ ਪੈ ਗਏ ਖੁੱਡੇ,
ਧੱਕੇ ਦੇ ਵਾ ਡੇਗਦੀ ਜਿਉਂ ਕਾਗਤ ਗੁੱਡੇ. ੧੪.
ਪਾਲੇ ਕੌਣ ਮਖੱਟੂਆਂ ਬਿਨ ਮਾਲਕ ਸੱਚੇ,
ਹਰ ਕੋ ਲਾਗੂ ਕੰਮ ਦਾ ਬਿਨ ਕੰਮ ਨ ਜੱਚੇ.
ਓੜਕ ਦੁਖੀਂ ਮੌਤ ਦਾ ਆ ਭਾਂਬੜ ਮੱਚੇ,
ਪਿੱਛਾ ਅਜੇ ਨ ਛੱਡਦੇ ਏ ਲੋਕੀ ਕੱਚੇ. ੧੫.
ਪੁੱਠਾ ਕਰਕੇ ਟੰਗਦੇ ਫਿਰ ਖੱਲ ਲਹਾਂਦੇ,
ਬੋਟੀ ਬੋਟੀ ਵੰਡਦੇ ਜਦ ੍ਰੀ ਚਲਾਂਦੇ.
ਮੋਇਆਂ ਨੂੰ ਭੀ ਮਾਰਦੇ ਭੌ ਰੱਬ ਨ ਖਾਂਦੇ,
ਗਿਰਝਾਂ ਕਾਵਾਂ ਕੁਤਿਆਂ ਨੂੰ ਮਾਸ ਖੁਵਾਂਦੇ. ੧੬.
ਹਿੱਸੇ ਬਖਰੇ ਹੋ ਗਏ ਕੁਝ ਖਾਇ ਲੁਟਾਯਾ,
ਬਾਕੀ ਰਹਿ ਗਈ ਖੱਲ ਸੀ, ਤੰਬੂਰ ਮੜ੍ਹਾਯਾ.
ਪੈਂਦੀ ਅਜੇ ਭਿ ਮਾਰ ਹੈ ਦੁੱਖ ਦੂਣ ਸਵਾਇਆ,
ਕੁਝ ਸੁਵਾ ਕੇ ਜੁੱਤੀਆਂ ਵਿੱਚ ਖੇਹ ਰੁਲਾਯਾ. ੧੭.

ਏਹ ਕਹਾਣੀ ਸੁੱਟੀਏ ਖਾਂ ਆਪਣੇ ਉੱਤੇ,
ਖਾ ਖਾ ਮਾਲ ਹਰਾਮ ਦਾ ਹਾਂ ਰਹਿੰਦੇ ਸੁੱਤੇ.
ਆਪ ਧੜਾਪੀ ਪੈ ਰਹੀ ਸੰਸਾਰ ਵਿਗੁੱਤੇ,
ਮਾਲਕ ਦੀ ਦਰਗਾਹ ਦੇ ਖਾਵਾਂ ਗੇ ਜੁੱਤੇ. ੧੮.
ਡੰਗਰ ਵੱਲੋਂ ਵੇਖ ਕੇ ਫੁਰਨਾ ਏ ਆਵੇ,
ਅਕਲ ਵਿਹੂਣਾ ਪਸ਼ੂ ਭੀ ਕੀ ਸਿੱਖ ਸਿਖਾਵੇ !
ਸੇਵਕ ਧਰਮ ਨਿਬਾਹੁੰਦਾ ਨਾ ਆਪ ਗਿਣਾਵੇ,
ਖਾਕੇ ਸੁਵਾਮੀ ਅੰਨ ਨੂੰ ਨਿਤ ਸੇਵ ਕਮਾਵੇ. ੧੯.
ਵਾਰੇ ਆਪਾ ਓਸ ਤੋਂ ਨਾ ਸੁਖ ਦੁਖ ਵੇਖੇ,
ਕੱਖ ਕੰਡਾ ਲੈ ਖਾਂਵਦਾ ਨਾ ਖਲ ਗੁੜ ਪੇਖੇ.
ਦੇਵੇ ਕਾਰ ਅਮੁਲੜੀ ਫਿਰ ਕਰੇ ਨ ਲੇਖੇ,
ਪਸ਼ੂਓਂ ਅਸੀਂ ਭਰਾਂਦ ਹੋ ਪੈ ਰਹੇ ਭੁਲੇਖੇ. ੨੦.



ਸਵਾਮੀ ਸੱਚੇ ਦੇ ਦਰੋਂ ਨਿੱਤ ਦਾਤਾਂ ਖਾਂਦੇ,
ਚੰਗ ਸੁਚੰਗੀ ਭੇਜਦਾ ਘਰ ਬੈਠੇ ਪਾਂਦੇ.
ਮਾਨਸ ਜਨਮ ਦੁਲੰਭ ਜੋ ਵਿੱਚ ਸਭ ਜੂਨਾਂ ਦੇ,
ਪਾ ਕੇ, ਫੇਰ ਅਕਾਲ ਦਾ ਨਾਂ ਸ਼ੁਕਰ ਅਲਾਂਦੇ. ੨੧.
ਢੱਗੇ, ਕੁੱਤੇ, ਬਿੱਲਿਓਂ, ਗਏ ਮੋਏ ਮਾਰੇ,
ਉਹ ਵੀ ਨਾਲ ਇਸ਼ਾਰਿਆਂ ਖਾ ਸ਼ੁਕਰ ਉਚਾਰੇ.
ਅਸੀਂ ਨਿਲੱਜੇ ਖਾਇ ਕੇ ਦੋ ਮਾਰ ਡਕਾਰੇ,
ਫੇਰ ਉਨ੍ਹਾਂ ਤੋਂ ਚੰਗੀਆਂ ਨੂੰ ਹੱਥ ਪਸਾਰੇ. ੨੨.
ਫਿੱਟ ਇਵੇਹਾ ਜੀਵਿਆ ਖਾ ਢਿੱਡ ਵਧਾਯਾ,
ਯਾਦ ਨ ਕੀਤਾ ਦੇਣਹਾਰ ਨਾ ਸ਼ੁਕਰ ਅਲਾਯਾ.
ਨਾ ਕੁਝ ਖਾਧਾ ਵੰਡ ਕੇ ਨਾ ਭਲਾ ਕਮਾਯਾ,

ਪੀੜ ਬਿਗਾਨੀ ਪਿਣਹਿ ਏਹ ਖਯਾਲ ਸੁ ਆਯਾ. ੨੩.

ਕੀ ਭੁਗਤਾਂ ਗੇ ਦੇਖੀਏ ਪਾਪਾਂ ਦਾ ਭਾਰਾ ?
ਨਾਂ ਕੁਝ ਭਲਾ ਕਮਾਇਆ ਨਾ ਪਰ ਉਪਕਾਰਾ.
ਨਾਂ ਡਰ ਕੇ ਪਰਮੇਸ਼ਰੋਂ ਭਜਿਆ ਕਰਤਾਰਾ,
ਹਰਿ ਧਨ ਪਲੇ ਬੰਨ੍ਹ ਨਾਂ ਪਰਲੋਕ ਸੁਧਾਰਾ. ੨੪.

ਆ ਮਨ ਮੂਰਖ ਬੈਠਕੇ ਕੁਝ ਗੋਸ਼ਟ ਕਰੀਏ,
ਪਸ਼ੂਆਂ ਵਾਂਗ ਸੁਆਰੀਏ ਜਿਸ ਦਰ ਦਾ ਚਰੀਏ.
ਉਸਦੀ ਦਿੱਤੀ ਦਾਤ ਦੇ ਕਰ ਹਿੱਸੇ ਧਰੀਏ,
ਖਾਈਏ ਦੇਈਏ ਹੋਰਨਾਂ, ਸੁਖ ਸਾਸੀਂ ਮਰੀਏ. ੨੫.
ਉੱਸ ਦਿਆਲੂ ਪਿਤਾ ਨੂੰ ਹੈ ਦਯਾ ਰਿਝਾਂਦੀ,
ਉਸਦੇ ਰੀਝਿਯਾਂ ਹੋਵਸੀ ਕਲਯਾਨ ਅਸਾਂ ਦੀ.
ਏਥੇ ਹੀ ਰਹਿ ਜਾਇਗੀ ਏ ਸੋਨਾ ਚਾਂਦੀ,
ਦਿੱਤੀ ਅੱਗੇਂ ਪੁੱਜਸੀ ਓ ਠੰਡਕ ਪਾਂਦੀ. ੨੬.

---

## [੫੭] ਵਿੱਦਯਾ.

ਉਹ ਪਿਤਾ ਕਿ ਜਿਸ ਨੇ ਖੁੱਲੇ ਦਿਲ ਪੁੱਤਰ ਨੂੰ ਸਿੱਖਯਾ ਦੇ ਕੇ ਜੋਗ ਬਣਾ ਦਿੱਤਾ ਹੋਵੇ ਓਸ ਪਿਤਾ ਕੋਲੋਂ ਬਹੁਤ ਚੰਗਾ ਹੈ ਜੋ ਵੱਡਾ ਰਾਜ ਤਾਂ ਛੱਡ ਜਾਵੇ ਪਰ ਪੁੱਤਰ ਨੂੰ ਸਿੱਖਿਆ ਨ ਦੇਵੇ.

**ਵਿੱਦਯਾ ਅਜੇਹਾ ਧਨ ਹੈ ਜਿਸ ਨੂੰ ਖਰਚਣ ਨਾਲ ਘਾਟਾ ਨਹੀਂ, ਚੋਰ, ਅੱਗ, ਪਾਣੀ, ਸ਼ੱਤ੍ਰ ਤੇ ਰਾਜੇ ਦਾ ਵੀ ਡਰ ਨਹੀਂ, ਵਿੱਦਯਾ ਘਰ ਵਿੱਚ ਇਕ ਮਿੱਤ੍ਰ ਹੈ, ਬਾਹਰ ਇਕ ਸਾਖ, ਇਕੱਲੇ ਦੀ ਸੰਗਣ ਤੇ ਸਭਾਂ ਦਾ ਹੀਰਾ ਹੈ, ਮੰਦੇ ਪਾਸੇ ਤੋਂ ਹੋੜ ਕੇ ਚੰਗੇ ਪਾਸੇ ਵੱਲ ਜੋੜਦੀ ਹੈ, ਵਿੱਦਯਾ ਤੋਂ ਬਿਨਾਂ ਮਨੁੱਖ**

ਪਸ਼ੂ ਹੈ ਜੋ ਰੱਬ ਦੇ ਗਿਆਨ ਨੂੰ ਨਹੀਂ ਲੱਭ ਸਕਦਾ.

"ਤਹਾਂ ਧਨੀ ਪਹੁੰਚੈ ਨਹੀਂ ਜਹਾਂ ਪਹੁੰਚੈ ਵਿਦਵਾਨ"

## [੫੮] ਏਕਤਾ ਤੇ ਇਤਫ਼ਾਕ.

ਹਵਾੜ ਬਣੇ ਪਾਨੀ ਹਰ ਵੇਲੇ ਸੂਰਜ ਗਰਮੀ ਪਾਕੇ,
ਹਰ ਸਾਗਰ ਹਰ ਛੰਭ ਨਦੀ ਤੋਂ ਖਿਲਰੇ ਪਵਨ ਸਮਾ ਕੇ।
ਨਜਰ ਨ ਆਵੇ ਖਿੰਡੀ ਹੋਈ ਪਰ ਵਿੱਚ ਪੌਣ ਸਮਾਈ,
ਖਿੰਡੀ ਦਾ ਕੋਈ ਜ਼ੋਰ ਨ ਦਿੱਸੇ ਨ ਨੇਕੀ ਚੰਗਿਆਈ।
ਧੱਕੇ ਖਾਇ ਵਾਉ ਦੇ ਫਿਰਦੀ, ਉਡਦੀ ਥਾਓਂ ਥਾਈਂ,
ਟਿਕਣ ਨ ਪਾਵੇ ਨਿਰਬਲ ਹੋਈ ਆਵਾਗਵਨ ਰਹਾਈ।
ਪਰ ਜਦ ਸਮਾਂ ਬਣੇ ਹੈ ਸੁਹਣਾ ਸਰਦੀ ਲੱਗੇ ਆਕੇ,
ਨਿੱਗਰ ਹੋਇ ਇਕੱਠੀ ਹੋਵੇ ਦਿਸਦੀ ਰੂਪ ਵਟਾ ਕੇ।
ਪਹਿਲਾਂ ਸ਼ਕਲ ਕੁਹੀਰ ਦਿਖਾਵੇ ਫਿਰ ਬੱਦਲ ਬਨ ਜਾਵੇ,
ਜਿਉਂ ੨ ਮੈਤ੍ਰੀ ਵਧੇ ਏਸ ਵਿਚ ਹੇਠਾਂ ਲਹਿੰਦੀ ਆਵੇ।
ਫਿਰ ਗੱਜੇ ਤੇ ਗੜਕੇ ਸੋਹਣੀ ਬਿਜਲੀ ਫਿਰ ਲਿਸ਼ਕਾਵੇ,
ਬਲੀ ਹੋਏ ਬਲ ਅਪਨਾ ਦੱਸੇ ਸਭ ਨੂੰ ਡਰ ਹੈ ਆਵੇ।
ਫਿਰ ਉਪਕਾਰ ਕਰਨ ਦੀ ਸ਼ਕਤੀ ਇਸ ਨੂੰ ਲੱਭਦੀ ਭਾਰੀ,
ਬਹੁਤ ਇਕਤ੍ਰ ਹੋਇ ਹੋਇ ਕੇ ਬਣਦੀ ਬੂੰਦ ਪਿਆਰੀ।
ਫਿਰ ਬੂੰਦਾਂ ਹੋ ਵੱਸੇ ਹੇਠਾਂ ਮੀਂਹ ਲੋਕੀ ਤਿਸ ਆਖੇ,
ਠੰਡਕ ਦੇਇ ਪਿਆਰੀ ਰੌਣਕ ਮਿੱਠਾ ਜਲ ਪਹੁੰਚਾ ਕੇ।
ਛੰਬ, ਤਲਾਉ, ਟੋਭੇ, ਪੋਖਰ ਸਾਰੇ ਭਰਦੀ ਜਾਵੇ,
ਖੇਤਾਂ ਵਿਚ ਪੈ ਖੇਤੀ ਹੁੰਦੀ, ਦੁਨੀਆਂ ਭੋਜਨ ਖਾਵੇ।
ਬ੍ਰਿਛ, ਬੂਟੀਆਂ ਸਰਸ ਮੌਲਦੇ ਜਗ ਉਪਕਾਰ ਕਰਾਵੇ,
ਮੌਸਮ ਕਰੇ ਸੁਹਾਵਾ ਤਾਜ਼ਾ, ਗਰਮੀ ਗਰਦ ਮਿਟਾਵੇ।
ਦੇਖੋ ! ਸੋਭ ਮਨੇ ਵਿੱਚ ਭਾਈ ਏਕੇ ਦਾ ਚਮਕਾਰਾ !

ਜਦ ਸੀ ਖਿੰਡੀ, ਸੀ ਬੇ ਅਰਥੀ, ਕੱਠੀ ਕਰ ਉਪਕਾਰਾ।
ਤਿੰਵੇਂ ਸੋਚ ਲਓ ਪ੍ਰੇਮੀ ਭ੍ਰਾਵੋ ਖਿੰਡੇ ਕੌਡੀ ਜੇਹੇ,
ਜੇ ਏਕਾ ਕਰ ਇੱਕੋ ਹੋਵੋ ਲਾਲ ਨ ਥੁਵਾਡੇ ਜੇਹੇ।
ਇਕ ਬਣੋ, ਮੈਤਰੀ ਜੇ ਰੱਖੋ, ਸਭ ਸਮਰੱਥਾ ਆਵਨ,
ਪਰਉਪਕਾਰ ਕਰੋ ਤਦ ਭਾਰੇ ਦੋਖੀ ਦੂਰ ਰਹਾਵਨ।
ਤੁਸੀ ਸੁਖੀ ਸਭ ਲੋਕ ਸੁਖੀ ਹੈ ਜਿੱਥੇ ਵੱਸੋ ਭਾਈ,
ਵੈਰੀ ਡਰਦੇ ਸੱਜਨ ਰਾਜ਼ੀ, ਹਰ ਸਿਉਂ ਬੀ ਬਨ ਆਈ।
ਫਿਰ ਦੇਖੋ ਇਕ ਮੌਜ ਅਜਾਇਬ ਰਿੰਨ੍ਹੀਏ ਜਦ ਵਲਟੋਹੀ,
ਪਾਣੀ ਬਣੇ ਹਵਾੜ ਸੁ ਸਾਰਾ ਹਵਨ ਵਿਖੇ ਇਕ ਹੋਈ।
ਖਿੰਡੀ ਨਿਕਲ ਰਲੀ ਵਿੱਚ ਪੌਣੇ ਦਿੱਸੇ ਨਾਹਿ ਕਦਾਈ,
ਪਰ ਦਾਨਾਵਾਂ ਵਿੱਚ ਇੰਜਨ ਦੇ ਫੜ ਕੇ ਬੰਨ੍ਹ ਬਿਠਾਈ।
ਉੱਥੇ ਕਰੀ ਇਕੱਠੀ ਸਾਰੀ ਘੁਟ ਘੁਟ ਪ੍ਰੀਤ ਵਧਾਈ,
ਫੁੱਟ ਵੈਰ ਤੇ ਪਾਟੋ ਧਾੜੀ ਸਾਰੀ ਦੂਰ ਕਰਾਈ।
ਉਸ ਏਕੇ ਨੇ ਬਲ ਇਹ ਦਿੱਤਾ ਇੰਜਨ ਰਿੜ੍ਹਦਾ ਜਾਈ,
ਲੱਖਾਂ ਮਣ ਬੋਝਾ ਲੈ ਨਾਲੇ ਮਜਲਾਂ ਦਏ ਮੁਕਾਈ।
ਉਹੋ ਹਵਾੜ ਖਿੰਡੀ ਸੀ ਐਵੇਂ ਕਖ ਬੀ ਨਾਹਿੰ ਸੁਆਰੇ,
ਮੈਤਰੀ ਧਾਰ ਇਕੱਠੀ ਹੋਈ ਕਰਦੀ ਵਡ ਉਪਕਾਰੇ।
ਤਾਂ ਤੇ ਇਸ ਤੋਂ ਸਿਖਯਾ ਪਾਵੋ ਛੱਡੋ ਖਿੰਡਣਾ ਫੁਟਣਾ,
ਆਪੋ ਵਿੱਚ ਹੋ ਭਾਈ ਵੱਸੋ ਤਿਆਗੋ ਲੜ ਲੜ ਟੁਟਣਾ।
ਜੜ੍ਹ ਵਸਤੂ ਉਪਦੇਸ਼ ਕਰੇਂਦੀ 'ਖਿੰਡਿਆਂ ਮੁੱਲ ਨ ਰਾਈ',
'ਕਠਿਆਂ ਹੋਇ ਕਦਰ ਹੈ ਵਧਦੀ ਲਾਲੋਂ ਮਹਿੰਗ ਵਿਕਾਈ'।

## [੫੯] ਸੰਤੋਖ.

ਇਕ ਸਾਂਈ ਲੋਕ ਨੂੰ ਕਿੰਨਾ ਚਿਰ ਜੁੱਤੀ ਨ ਲੱਭੀ, ਧੁੱਪੇ ਪੈਰ ਸੜਦੇ ਤੇ ਕਹਿੰਦਾ ਕਰਤਾਰ ਤੇਰਾ ਨਿਆਂਉਂ ਵਡਾ ਡੈਂਘਾ

ਹੈ ਜੋ ਮੈਨੂੰ ਜੁੱਤੀ ਵੀ ਨਹੀਂ ਲਭਦੀ, ਮੈਂ ਕਦੀ ਲੋੜ ਤੋਂ ਵਾਫਰ ਤਾਂ ਮੰਗਿਆ ਹੀ ਨਹੀਂ, ਉੱਸੇ ਦਿਨ ਲੌਢੇਕੁ ਵੇਲੇ ਇਹ ਸਾਂਈ ਲੋਕ ਇਕ ਮਸੀਤ ਵਿੱਚ ਟੁੱਟੇ ਚਿੱਤ ਜਾ ਪਹੁੰਚੇ, ਅਗੇ ਇਕ ਆਦਮੀ ਬੈਠਾ ਸੀ, ਜਿਸ ਦੀਆਂ ਲੱਤਾਂ ਹੀ ਨਹੀਂ ਸਨ, ਏਹ ਦੇਖ ਕੇ ਸੰਤ ਨੇ ਰਬ ਦਾ ਬੜਾ ਸ਼ੁਕਰ ਕੀਤਾ ਤੇ ਸੰਤੋਖ ਨਾਲ ਭਾਣਾ ਮੰਨਿਆਂ ਕਿ ਸ਼ੁਕਰ ਹੈ ਮੇਰੇ ਲੱਤਾਂ ਤੇ ਪੈਰ ਤਾਂ ਹਨ.

## [੬੦] ਜ਼ਮੀਰ ਯਾ ਅੰਦਰਲੀ ਆਵਾਜ਼.

ਮੰਦਾ ਖਆਲ ਜੋ ਦਿਲੋਂ ਕੁਈ ਉੱਠਦਾ ਹੈ,
ਸਾਥੋਂ ਬਦੀ ਦੀ ਕਾਰ ਕਰਾਵਨੇ ਨੂੰ ।
ਜ਼ਮੀਰ ਆਖ ਦੇਂਦੀ 'ਇਹ ਤਾਂ ਕੰਮ ਭੈੜਾ',
ਅਤੇ ਰੋਕ ਦਿੰਦੀ ਉਧਰ ਜਾਵਣੇ ਨੂੰ ।
ਕਰ ਬੈਠੀਏ ਕਦੀ ਜੇ ਪਾਪ ਕੋਈ,
ਮੁਕਰ ਜਾਨ ਨੂੰ ਹੋ ਮਜਬੂਰ ਜਾਈਏ ।
ਜ਼ਮੀਰ ਕਹਿੰਦੀ ਹੈ 'ਭੁੱਲ ਕਬੂਲ ਕਰ ਲੈ',
ਝੂਠ ਬੋਲ ਨਾ ਸਿਰ ਤੇ ਪਾਪ ਚਾਈਏ ।
ਭੂਤ ਚੜ੍ਹਦਾ ਹੈ ਕਦੀ ਜੇ ਕ੍ਰੋਧ ਸੰਦਾ,
ਲਾਲੋ ਲਾਲ ਕਰ ਦਿੰਦਾ ਹੈ ਤੁਰਤ ਸਾਨੂੰ ।
ਜ਼ਮੀਰ ਪਿਆਰੀ ਹੀ ਤਦੋਂ ਸਮਝਾਂਵਦੀ ਹੈ,
ਕਰ ਹੋਸ਼ ਵੇ ਛਡਦੈਂ ਸੁਰਤ ਕਾਹਨੂੰ ?
ਕੈਹਣਾ ਮੰਨਣਾ ਕਦੀ ਜ਼ਮੀਰ ਸੰਦਾ,
ਛਡ ਦੱਯੋ ਜੇ ਮਨੇ ਦੇ ਲਗ ਆਖੇ ।
ਆਖਰ ਇਹ ਭੀ ਦਿੰਦੀ ਹੈ ਤਯਾਗ ਸਾਨੂੰ,
ਮੰਦਾ ਕਰਦਿਆਂ ਕਦੀ ਨ ਭਲੀ ਭਾਖੇ ।

## (੬੧) ਉਧਾਰ.

ਇਹ ਮਿੱਤਰਤਾ ਦੀ ਕੈਂਚੀ ਤੇ ਗਰੀਬੀ ਦਾ ਮੁੱਢ ਹੈ, ਜਿੰਨਾ ਹੋਵੇ ਕਿਸੇ ਤੋਂ ਉਧਾਰ ਨ ਚੁੱਕੋ, ਕਿਉਂ ਜੋ ਉਧਾਰ ਪਹਿਲੇ ਮਿੱਠਾ ਲਗਦਾ ਹੈ ਪਰ ਪਿਛੋਂ ਦੁੱਖ ਦੇਂਦਾ ਹੈ.

ਆਪਣੀ ਆਮਦਨ ਤੋਂ ਵਧ ਖਰਚ ਨਾ ਕਰੋ, ਕੋਈ ਆਦਮੀ ਕਿਸੇ ਦੀ ਮਦਦ ਨਹੀਂ ਕਰਦਾ ਜਦ ਤੋੜੀ ਓਹ ਆਪਣੀ ਆਪ ਮਦਦ ਨ ਕਰੇ, ਜੁਗਤ ਵਿਹੂਣਾ ਆਦਮੀ ਸਦਾ ਦੁਖੀ ਰਹਿੰਦਾ ਹੈ ਤੇ ਨਾ ਹੀ ਕਦੀ ਓਸ ਤੋਂ ਕੋਈ ਭਲਾ ਕੰਮ ਹੁੰਦਾ ਹੈ, ਜੋ ਆਦਮੀ ਆਪ ਲੋੜਵੰਦ ਹੈ ਓਹ ਕਿਸੇ ਦਾ ਭਲਾ ਕਿੱਥੋਂ ਕਰੇ ਗਾ ? ਬਾਹਰ ਦਾਨ ਕਰਣ ਤੋਂ ਪਹਿਲੇ ਸਾਡੇ ਪਾਸ ਬਹੁਤ ਵਾਫਰ ਲੋੜੀਏ.

ਸਰ ਵਾਲਟਰ ਸਕਾਟ ਵਲੈਤ ਦਾ ਇਕ ਪ੍ਰਸਿੱਧ ਵਿਦ੍ਵਾਨ ਸੀ, ਜਿਸ ਨੇ ਪਹਿਲੇ ਹਛੀ ਜਾਇਦਾਦ ਬਨਾਈ ਸੀ, ਪਰ ਇਕੇਰਾਂ ਵਪਾਰ ਵਿੱਚ ਅਜੇਹਾ ਧੱਪਾ ਲਗਾ ਜੋ ਪੰਦਰਾਂ ਲੱਖ ਰੁਪਯਾ ਸਿਰ ਤੇ ਕਰਜ਼ ਹੋ ਗਿਆ, ਇੰਨੇ ਸੰਕਟ ਵਿਚ ਇਸ ਬੁੱਢੇ ਆਦਮੀ ਨੇ ਜਦ ਏਹ ਪਪ ਵਰ੍ਹਿਆਂ ਦਾ ਸੀ ਹੌਸਲਾ ਨ ਹਾਰਿਆ, ਤੇ ਕਿਹਾ ਕਿ ਰਬ ਕੁਝ ਦਿਨ ਜੀਉਂਦਾ ਰੱਖੇ ਤਾਂ ਮੈਂ ਕਰਜ਼ਾ ਸਾਰਾ ਲਾਹ ਦੇਵਾਂ ਗਾ, ਇਸ ਵਿਦਵਾਨ ਬੁੱਢੇ ਨੇ ਦਸਾਂ ਨੂੰਵਾਂ ਦੀ ਕਮਾਈ ਨਾਲ ਇਕੱਲਯਾਂ ਹੀ ਚੌਂਹ ਵਰ੍ਹਿਆਂ ਵਿੱਚ ਅਪਨੇ ਕਰਜ਼ੇ ਦੀਆਂ ਦੋ ਤਿਹਾਈਆਂ ਲਾਹ ਦਿੱਤੀਆਂ, ਭਾਵੇਂ ਇਸ ਮੇਹਨਤ ਨਾਲ ਲਿਖਣ ਨਾਲ ਓਸ ਨੂੰ ਝੋਲਾ ਹੋ ਗਿਆ ਤੇ ਸਰੀਰ ਨਿਰਬ੍ਲ ਹੋ ਗਿਆ, ਪਰ ਓਸ ਦਾ ਆਤਮਾ ਵੱਡਾ ਬਲੀ ਸੀ ਜੋ ਸਾਡੇ ਲਈ ਸਿੱਖਯਾ ਦਾ ਨਮੂਨਾ ਹੈ, ਕਰਜ਼ਾਈ ਰਹਿ ਕੇ ਮਰਨਾ ਬੜਾ ਪਾਪ ਹੈ.

## [੬੨] ਦਇਆ—ਇਕ ਸਤਾਰ ਵਾਲਾ.

ਇਕ ਵੱਡਾ ਬੁੱਢਾ ਆਦਮੀ ਕਿਸੇ ਚੁਰਸਤੇ ਵਿੱਚ ਲੋਕਾਂ ਨੂੰ ਸਤਾਰ ਸੁਣਾ ਕੇ ਗੁਜ਼ਾਰਾ ਕਰਦਾ ਹੁੰਦਾ ਸੀ, ਲੋਕੀ ਇਸ ਨੂੰ ਬੁੱਢਾ ਦੇਖ ਕੇ ਤਰਸ ਖਾ ਕੇ ਪੈਸੇ ਦੇ ਜਾਂਦੇ. ਇਕ ਦਿਨ ਇਸ ਨੂੰ ਇਕ ਵੀ ਪੈਸਾ ਨ ਮਿਲਿਆ, ਖੀਸੇ ਵਿੱਚ ਮਹੁਰਾ ਲੈਣ ਜੋਗਾ ਬੀ ਪੈਸਾ ਨਹੀਂ ਸੀ, ਵਿਚਾਰਾ ਥੱਕ ਹੁੱਟ ਕੇ ਬਹਿ ਗਿਆ, ਤੇ ਦੋਹਾਂ ਹੱਥਾਂ ਨਾਲ ਮੂੰਹ ਢੱਕ ਕੇ ਰੱਬ ਪਾਸ ਬੇਨਤੀ ਕੀਤੀ ਤੇ ਬਾਲਾਂ ਵਾਂਙਰ ਰੋ ੨ ਕੇ ਵਿਲਕਣੀਆਂ ਲੈਣ ਲੱਗ ਪਿਆ.

ਇਕ ਸੁੰਦ੍ਰ ਸਜੀਲੇ ਜੁਵਾਨ ਆਦਮੀ ਨੇ ਬੱਘੀ ਤੇ ਲੰਘਦੇ ਲੰਘਦੇ ਇਸ ਦਾ ਦੁਖ ਡਿੱਠਾ ਤੇ ਨੇੜੇ ਆਕੇ ਕਿਹਾ ਕਿ ਬਾਬਾ ਜੀ! ਆਪਣੀ ਸਤਾਰ ਜ਼ਰਾ ਵਜਾਉਣ ਲਈ ਮੈਨੂੰ ਦੇਵੋ, ਇਸ ਜੁਵਾਨ ਨੇ ਸਤਾਰ ਦੀਆਂ ਤਰਬਾਂ ਠੀਕ ਕਰਕੇ ਸੁਰ ਕੱਢੀ ਤੇ ਬੁੱਢੇ ਨੂੰ ਕਿਹਾ ਕਿ ਤੂੰ ਪੈਸੇ ਲਈ ਜਾਹ,ਇਸ ਨੇ ਅਜੇਹੀ ਚੰਗੀ ਸਤਾਰ ਵਜਾਈ ਜੋ ਇਕ ਅਨੋਖਾ ਸਮਾ ਬੱਝ ਗਿਆ, ਭੀੜ ਜੁੜ ਗਈ, ਠੱਠਾਂ ਦੇ ਠੱਠ ਆਏ, ਹੁਣ ਸਿਰਫ ਪੈਸੇ ਨਹੀਂ ਸਗਵਾਂ ਰੁਪਏ ਤੇ ਮੋਹਰਾਂ ਦੀ ਵਾਛੜ ਬੁੱਢੇ ਆਦਮੀ ਦੀ ਚਾਦਰ ਤੇ ਹੋਣ ਲੱਗੀ.

ਏਹ ਜੁਵਾਨ ਜਿਨ੍ਹੇ ਤਰਸ ਖਾ ਕੇ ਏਹ ਭਲਾ ਕੀਤਾ ਸੀ ਦੁਨੀਆਂ ਦਾ ਇਕ ਮਸ਼ਹੂਰ ਸਤਾਰ ਵਜਾਉਣ ਵਾਲਾ ਸੀ ਜਿਸ ਨੂੰ ਪੰਜਾਂ ਘੰਟਿਆਂ ਦੇ ੯੦੦੦) ਤਕ ਮਿਲਦੇ ਸੇ.

ਸਾਡੇ ਵਿੱਚੋਂ ਕਿੰਨੇ ਅਜੇਹੇ ਹਨ ਜੋ ਇਕ ਗਰੀਬ ਭਰਾ ਦੀ ਪ੍ਰਿਤਪਾਲਾ ਇਸ ਤਰਾਂ ਦਲੇਰੀ ਨਾਲ ਮਾਨ ਤਾਨ ਛਡਕੇ ਕਰਨ.



## (੬੩) ਬਦਲ ਦਿਓ.

ਬਦਲ ਦਿਓ ਜੇ ਮਨ ਅਪਨਾ, ਪਰਸੰਨ ਸਦਾ ਨਹੀਂ ਰਹਿੰਦਾ ਹੈ.
ਅੱਪ੍ਰਸੰਨਤਾ ਰੋਗ ਵਿਖੇ, ਦ੍ਰਿੱੜ੍ਹਤਾ ਦਾ ਮੰਦਰ ਢਹਿੰਦਾ ਹੈ.
ਸਦਾ ਰਹੋ ਦ੍ਰਿੱੜ੍ਹ ਚਿੱਤ, ਦ੍ਰਿੱੜ੍ਹਤਾ ਕੁੰਜੀ ਹੈ ਸੁਖਦ੍ਵਾਰੇ ਦੀ.
ਜੋ ਚਿੰਤਾ ਦੇ ਵੱਸ ਪਏ,ਉਹ ਦਿਨ ਦਿਨ ਥੱਲੇ ਲਹਿੰਦਾ ਹੈ.
ਬਦਲ ਦਿਓ ਸੁਭਾਵ ਜਿਦ੍ਹੇ ਵਿਚ, ਦਿਸਦੀ ਕੋਈ ਬੁਰਾਈ ਹੈ.
ਆਦਤ ਦੇ ਆਧੀਨ ਹੋਣ ਵਿੱਚ, ਪੈਂਦੀ ਅਤਿ ਕਠਨਾਈ ਹੈ.
ਨੇਕੀ ਦੇ ਵਲ ਪੈਰ ਧਰੋ, ਏਹ ਖ਼ੁਸ਼ੀਆਂ ਦਾ ਦਰਵਾਜਾ ਹੈ.
ਨੇਕੀ ਵਿੱਚ ਸਫਾਈ ਹੈ, ਨੇਕੀ ਦੇ ਵਿੱਚ ਭਲਿਆਈ ਹੈ.
ਬਦਲ ਦਿਓ ਉਹ ਸ਼ੌਕ ਬੁਰਾ, ਜੋ ਧਨ ਅਰ ਸਮਾਂ ਗੁਆਂਦਾ ਹੈ.
ਇਸ ਦੇ ਕਾਬੂ ਜੋ ਆਵੇ, ਉਹ ਨਿਸਦਿਨ ਕਸ਼ਟ ਉਠਾਂਦਾ ਹੈ.
ਕਾਰ ਵਿਹਾਰ ਭੁਲਾ ਦੇਵੇ, ਅਤੇ ਭੈੜੀ ਚਾਟ ਲਗਾ ਦੇਵੇ
ਸ਼ਾਹ ਤੋਂ ਰੰਕ ਬਣਾ ਦੇਵੇ, ਇਹ ਐਸੇ ਨਾਚ ਨਚਾਂਦਾ ਹੈ.
ਬਦਲ ਦਿਓ ਉੱਸ ਮਿੱਤਰ ਨੂੰ, ਜੋ ਦੇ ਉਪਦੇਸ਼ ਬੁਰਾਈ ਦਾ.
ਤਯਾਗ ਦਿਓ ਸੰਗਤ ਉਸ ਦੀ, ਉਹ ਦੁਸ਼ਮਨ ਹੈ ਭਲਿਆਈ ਦਾ.
ਆਪ ਹ੍ਰਿਦੇ ਦਾ ਕਾਲਾ ਹੈ, ਲਾਵੇ ਗਾ ਲੀਕ ਤੁਹਾਨੂੰ ਭੀ.
ਸਾਰਾ ਦੁੱਧ ਖਰਾਬ ਕਰੇ, ਇਕ ਤੁਬਕਾ ਪਿਆ ਖਟਾਈ ਦਾ.
ਬਦਲੋ ਤੁਰਤ ਗੁਆਂਢ ਬੁਰਾ, ਜੋ ਜਾਪੇ ਖੋਟਾ ਦਿਲ ਦਾ ਹੈ.
ਭੈੜੇ ਦੇ ਪਰਛਾਵੇਂ ਤੋਂ ਭੀ, ਭੈੜਾ ਹੀ ਫਲ ਮਿਲਦਾ ਹੈ.
ਤੋਹਮਤ ਕਿਤੋਂ ਲੁਆਵੇ ਗਾ, ਯਾ ਅਪਨੇ ਨਾਲ ਫਸਾਵੇਗਾ.
ਕੇਲੇ ਪਾਸ ਕਰੀਰ ਉਗੇ, ਉਹ ਕੇਲੇ ਨੂੰ ਭੀ ਛਿਲਦਾ ਹੈ.
ਬਦਲ ਦਿਓ ਸੰਗਤ ਭੈੜੀ, ਇਹ ਓੜਕ ਦੁੱਖ ਪੁਚਾਵੇ ਗੀ.
ਲਾਭ ਇ਼ਦ੍ਹਾ ਕੀ ਹੋਣਾ ਹੈ.? ਹਾਂ ਬੁਰਾ ਬੁਰਾ ਅਖਵਾਵੇ ਗੀ.
ਜੈਸੀ ਸੰਗਤ ਬੈਠੋ ਗੇ, ਵੈਸਾ ਹੀ ਦੁਨੀਆਂ ਸਮਝ ਲਊ.

ਅੱਗ ਕੋਲ ਜੇ ਜਾਓ ਗੇ, ਤਾਂ ਲੀੜਾ ਕੋਈ ਜਲਾਵੇ ਗੀ.
ਬਦਲ ਦਿਓ ਮੈਲਾ ਵਸਤਰ, ਇਹ ਆਲਸ ਦੇ ਵਿੱਚ ਪਾਂਦਾ ਹੈ.
ਅਪਨਾ ਚਿੱਤ ਮਲੀਨ ਰਹੇ, ਅਰ ਦੂਜਾ ਨੱਕ ਚੜ੍ਹਾਂਦਾ ਹੈ.
ਸੁਛ ਰਿਹਾਂ ਨਾਂ ਰੋਗ ਗ੍ਰਸੇ, ਅਰ ਕੰਮ ਵਿਖੇ ਭੀ ਚਿੱਤ ਲਗੇ.
ਉਜਲੇ ਲੀੜੇ ਵਾਲੇ ਨੂੰ, ਹਰ ਕੋਈ ਪਾਸ ਬਿਠਾਂਦਾ ਹੈ.
ਬਦਲ ਦਿਓ ਉਸ ਮੰਦਰ ਨੂੰ, ਜੋ ਸੁਖਦਾਈ ਨਹਿ ਜੀਵਨ ਨੂੰ.
ਰੋਗਾਂ ਦਾ ਭੰਡਾਰ ਹੈ ਅਰ, ਖੇਦ ਪੁਚਾਂਦਾ ਹੈ ਮਨ ਨੂੰ.
ਬਾਗ਼ ਬਣੇ ਬੁਲਬੁਲ ਖ਼ਾਤਰ, ਨਹਿ ਬੁਲਬੁਲ ਬਾਗਾਂ ਹੇਤ ਬਣੀ.
ਮੰਦਰ ਮਾਨੁਖ ਖਾਤਰ ਹਨ, ਨਹਿ ਮਾਨੁਖ ਮੰਦਰ ਰੋਕਣ ਨੂੰ.
ਬਦਲ ਦਿਓ ਉਸ ਪੁਸਤਕ ਨੂੰ ਜੋ, ਭੈੜੇ ਰਸਤੇ ਪਾਂਦੀ ਹੈ.
ਨਾ ਸ਼ੁਭ ਆਚਰਨ ਸਿਖਾਂਦੀ ਹੈ, ਨਾਂ ਹਿਰਦੇ ਨੂੰ ਲਿਸ਼ਕਾਂਦੀ ਹੈ.
ਪੁਸਤਕ ਓਹੋ ਚੰਗੀ ਹੈ, ਜੋ ਜੀਵਨ ਸ੍ਵਛ ਬਣਾ ਦੇਵੇ.
ਰੋਕ ਬਦੀ ਦੇ ਪਾਸੇ ਤੋਂ, ਨੇਕੀ ਦੀ ਜਾਚ ਸਿਖਾਂਦੀ ਹੈ.
ਬਦਲ ਦਿਓ ਉਸ ਕਾਰਜ ਨੂੰ, ਜਿਸ ਦਾ ਸਿਧਾਂਤ ਖੁਆਰੀ ਹੈ.
ਕੰਮ ਉਹੋ ਕਰਨਾ ਚਾਹੀਏ, ਜੋ ਸੁੰਦਰ ਤੇ ਸੁਖਕਾਰੀ ਹੈ.
ਸੋਭਾ ਵਾਲੀ ਕਾਰ ਕਰੋ, ਅਰ ਹੋਰਾਂ ਪਰ ਉਪਕਾਰ ਕਰੋ.
ਨੇਕੀ ਨਾਲ ਪਿਆਰ ਕਰੋ, ਨੇਕੀ ਈਸ਼੍ਵਰ ਨੂੰ ਪਿਆਰੀ ਹੈ।
ਬਦਲ ਦਿਓ ਉਹ ਚਿਤ ਬ੍ਰਿਤੀ, ਜੋ ਮਾਯਾ ਵਿੱਚ ਫਸਾਂਦੀ ਹੈ.
ਦੁਨੀਆਂ ਵਿੱਚ ਖੁਆਰ ਕਰੇ, ਈਸ਼੍ਵਰ ਦੀ ਯਾਦ ਭੁਲਾਂਦੀ ਹੈ.
ਮਾਯਾ ਬਾਦਰ ਛਾਯਾ ਹੈ, ਕਿਉਂ ਇਸ ਪਰ ਜੀ ਭਰਮਾਯਾ ਹੈ.
ਮੇਹਰ ਪ੍ਰਭੂ ਦੀ ਹੀ ਹਰਿਧਨ, ਭਵ ਸਾਗਰ ਪਾਰ ਕਰਾਂਦੀ ਹੈ.

## (੬੪) ਸੱਚੋ ਦਾਨ ਅੱਗੇ ਕਲਯਾਨ.

ਇਕ ਵੱਡੇ ਬੁੱਢੇ ਸਿਪਾਹੀ ਨੇ ਇਕ ਨਾਈ ਪਾਸੋਂ ਜਦ ਓਹ

ਵੱਡੇ ਗਾੜ੍ਹ ਵਿੱਚ ਸੀ ਆ ਕੇ ਕੁਝ ਮਦਦ ਮੰਗੀ ਤੇ ਕਿਹਾ ਕਿ ਮਾਂਦਗੀ ਦੇ ਸਬੱਬ ਮੈਨੂੰ ਨੌਕਰੀ ਤੇ ਜਾਣ ਵਿੱਚ ਢਿੱਲ ਲੱਗੀ ਹੈ ਸੋ ਜੇ ਮੈਂ ਵੇਲੇ ਤੇ ਨ ਪਹੁੰਚਾ ਤਾਂ ਹੋਰ ਵੱਡੀ ਸਜ਼ਾ ਮਿਲੇ ਗੀ.

ਨਾਈ ਨੇ ਏਸ ਦੀ ਵਿਥਯਾ ਧਿਆਨ ਨਾਲ ਸੁਣ ਕੇ ਇਕ ਮੋਹਰ ਉੱਸਨੂੰ ਦੇ ਦਿੱਤੀ, ਸਿਪਾਹੀ ਨੇ ਕਿਹਾ ਰੱਬ ਤੁਹਾਡਾ ਭਲਾ ਕਰੇ, ਪਰ ਮੈਨੂੰ ਏਹ ਦੱਸੋ ਜੋ ਮੈਂ ਆਪਦਾ ਇਹ ਕਰਜ਼ਾ ਕਿਸ ਤਰਾਂ ਲਾਹਵਾਂ ਗਾ, ਮੇਰੇ ਪਾਸ ਕੁਝ ਹੈ ਨਹੀਂ, ਸਿਰਫ ਇਕ ਏਹ ਪਾਟਾ ਪੁਰਾਣਾ ਕਾਗਜ਼ ਹੈ, ਇਹ ਬੂਟ ਦੇ ਪਾਲਸ਼ ਬਣਾਨ ਦਾ ਨੁਸਖ਼ਾ ਹੈ ਤੇ ਸਭ ਤੋਂ ਚੰਗਾ ਹੈ, ਇਸ ਦੇ ਨਾਲ ਦਾ ਅੱਗੇ ਕਦੀ ਕਿਸੇ ਨੇ ਨਹੀਂ ਡਿੱਠਾ, ਮੈਂ ਇਸ ਦੀਆਂ ਕਈ ਬੋਤਲਾਂ ੨) ਤੋਂ ਵੇਚੀਆਂ ਹਨ, ਕਰਤਾਰ ਕਰੇ ਤੁਹਾਨੂੰ ਇੱਸ ਦਯਾ ਦਾ ਬਦਲਾ ਏਸ ਤੋਂ ਕੁਝ ਮਿਲ ਜਾਵੇ.

ਮਮੂਲੀ ਹਿਸਾਬ ਨਾਲ ਏਹ ਕਾਗਜ਼ ਦਾ ਟੋਟਾ ਪੰਝੱਤ੍ਰ ਲੱਖ ਰੁਪਯਾ ਹੁਣ ਤਕ ਉਸ ਨਾਈ ਨੂੰ ਦੇ ਚੁਕਾ ਹੈ, ਤੇ ਲੱਖਾਂ ਟੀਨ ਇਸ ਦੇ ਮਹੀਨੇ ਵਿੱਚ ਲੱਗਦੇ ਹਨ, ਮੁਥਾਜ ਨੂੰ ਦਾਨ ਦੇਣਾ ਕਿਹਾ ਕੁ ਸੁਫਲਿਆ ?

ਸੁਸਤ ਚੋਬਰ ਕੱਟਿਆਂ ਨੂੰ ਦਾਨ ਦੇਣ ਨਾਲ ਸੁਸਤੀ ਤੇ ਗਰੀਬੀ ਵਾਪਰਦੀ ਹੈ ਜੋ ਦੇਸ ਲਈ ਘੋਰ ਰਸਾਤਲ ਹੈ.

## (੬੫) ਜਤਨ ਕਰੋ ਮੁੜ ਜਤਨ ਕਰੋ.

ਧਿਯਾਨ ਜੋਗ ਇਹ ਸਿੱਖਾ ਹੋਵੇ, ਜਤਨ ਕਰੋ ਮੁੜ ਜਤਨ ਕਰੋ.
ਜੇ ਪ੍ਰਿਥਮੇ ਨ ਪੂਰੇ ਕਾਮਨ, ਜਤਨ ਕਰੋ ਮੁੜ ਜਤਨ ਕਰੋ.
ਤਬ ਤੁਮ ਜਿਗਰਾ ਪਰਗਟ ਹੋਵਸ, ਕਿਉਂਕਿ ਜੋ ਧਿਰਵਾਸ ਧਰੋ.
ਨਹੀਂ ਤੌਖਲਾ ਜਿੱਤ ਜਾਓ ਗੇ, ਜਤਨ ਕਰੋ ਮੁੜ ਜਤਨ ਕਰੋ,

ਇਕ ਵਾਰ ਭਾਵੇਂ ਰਹ ਜਾਵੇ, ਜਤਨ ਕਰੋ ਮੁੜ ਜਤਨ ਕਰੋ.
ਜੇ ਛੇਕੜ ਤੁਸੀ ਪ੍ਰਬਲ ਹੋਵਨਾ, ਜਤਨ ਕਰੋ ਮੁੜ ਜਤਨ ਕਰੋ.
ਭਾਵੇਂ ਦੌੜ ਵਿਚ ਜਿੱਤ ਨ ਸਕੀਏ, ਪੌਰਖ ਕਰਨ ਨ ਹਤ ਅਬਰੋ.
ਉਸ ਵੇਲੇ ਕੀ ਕਰਨ ਲੋੜੀਏ, ਜਤਨ ਕਰੋ ਮੁੜ ਜਤਨ ਕਰੋ.
ਜੇ ਜਾਨੋ ਨਿਜ ਕਾਰਜ ਬਿਖੜਾ, ਜਤਨ ਕਰੋ ਮੁੜ ਜਤਨ ਕਰੋ.
ਸਮਾ ਤੁਹਾਨੂੰ ਫਲ ਦੇਊਗਾ, ਜਤਨ ਕਰੋ ਮੁੜ ਜਤਨ ਕਰੋ.
ਹੋਰ ਪੁਰਖ ਜੋ ਸਭ ਕੁਝ ਕਰਦੇ, ਸਾਂਤ ਨਾਲ ਕਿਉਂ ਤੁਮ ਨ ਕਰੋ.
ਏਹੀਓ ਨਿਯਮ ਧਿਆਨ ਵਿਚ ਧਾਰੋ, ਜਤਨ ਕਰੋ ਮੁੜ ਜਤਨ ਕਰੋ.

## (੬੬) ਅਮੀਰ ਦੇ ਜਵਾਹਰਾਂ ਦੀ ਅਮਾਨਤ.

ਇਕ ਅਮੀਰ ਸੀ, ਤਿੱਸ ਦੇ ਦੋ ਪੁੱਤਰ ਸਨ ਜੋ ਉਸ ਨੂੰ ਅਤਿ ਪਿਆਰੇ ਸਨ, ਓਹ ਬੜੇ ਚਤੁਰ ਸੋਹਣੇ ਤੇ ਵਿਦਵਾਨ, ਤੇ ਪਿਤਾ ਦੇ ਆਗਿਆਕਾਰੀ ਸਨ. ਇਕ ਸਮੇਂ ਅਮੀਰ ਕਿਸੇ ਕੰਮ ਵਾਸਤੇ ਬਾਹਰ ਗਿਆ ਸੀ, ਕਰਨਾ ਰੱਬ ਦਾ ਪਿੱਛੇ ਉਸਦੇ ਦੋਵੇਂ ਪੁੱਤਰ ਕਾਲ ਹੋ ਗਏ, ਮਾਂ ਨੇ ਮੁਰਦੇ ਪੁੱਤਰਾਂ ਨੂੰ ਪਤੀ ਦੀ ਉਡੀਕ ਵਾਸਤੇ ਅੰਦਰ ਲਿਜਾ ਕੇ ਕੱਪੜੇ ਨਾਲ ਢੱਕ ਰੱਖਿਆ, ਸੰਝ ਪਈ ਜਦ ਅਮੀਰ ਘਰ ਆਯਾ ਤਾਂ ਇਸਤ੍ਰੀ ਪਾਸੋਂ ਪੁੱਛਯਾ ਕਿ ਮੇਰੇ ਦੋਨੋਂ ਪਿਆਰੇ ਪੱਤਰ ਕਿੱਥੇ ਹਨ ?

ਇਸਤ੍ਰੀ—ਇਥੇ ਕਿਤੇ ਖੇਡਦੇ ਹੋਣ ਗੇ, ਆਪ ਠੰਢੇ ਹੋਵੋ, ਆ ਜਾਂਦੇ ਹਨ. ਫੇਰ ਪਤੀ ਨੂੰ ਜਲ ਪ੍ਰਸ਼ਾਦਿ ਆਦਿ ਨਾਲ ਸੰਤੁਸ਼ਟ ਕੀਤਾ, ਮੰਜੇ ਪੁਰ ਲੇਟ ਕੇ ਪਤੀ ਨੇ ਪੁੱਛਯਾ, ਮੇਰੇ ਪਯਾਰੇ ਪੁੱਤਰ ਅਜੇ ਤੀਕ ਵੀ ਨਹੀਂ ਆਏ, ਕਿੱਥੇ ਹਨ ?

ਇਸਤ੍ਰੀ ਨੇ ਕਿਹਾ ਹੁਣੇ ਆ ਜਾਂਦੇ ਹਨ, ਤਦ ਤਾਈਂ ਆਪ ਮੇਰੇ ਇਕ ਪ੍ਰਸ਼ਨ ਦਾ ਉੱਤਰ ਬਖਸ਼ੋ।